# ਦਸ ਦੁਆਰ

ਬਲਵੰਤ ਸਿੰਘ ਚਤਰਥ

ਫ਼ਰਵਰੀ ੧੯੫੩

ਪ੍ਰਕਾਸ਼ਕ :-

ਅਮਰਜੀਤ ਪ੍ਰਿੰਟਿੰਗ ਪ੍ਰੈਸ,

ਐਜੂਕੇਸ਼ਨਲ ਪਬਲਿਸ਼ਰਜ਼, ਰੇਲਵੇ ਰੋਡ, ਜਾਲੰਧਰ ਸ਼ਹਿਰ

ਦੂਜੀ ਵਾਰ ੫੦੦]

ਮੁਲ ੨।)

# ਤਤਕਰਾ




Printed by Gyani Sujan Singh at Amarjit Printing Press, Railway Road Jullundur City and Published by S Ishar Singh Proprietor Amarjit Printing Press, Jullundur City

# ਮੁਖ ਬੰਧ

ਇਸ ਪੁਸਤਕ ਵਿੱਚ, ਕਾਫ਼ੀ ਸਿਆਣੀ ਚੋਣ ਕਰ ਕੇ ਤਿੰਨ ਸੰਸਾਰ ਪ੍ਰਸਿਧ ਲੇਖਕਾਂ ਦੀਆਂ ਰਚਨਾਵਾਂ ਦੇ ੧੦ ਅਨੁਵਾਦ ਕੀਤੇ ਗਏ ਹਨ । ਪਹਿਲੀਆਂ ਚਾਰ ਕਹਾਣੀਆਂ, ਵਰਤਮਾਨ ਸਮੇਂ ਵਿਚ ਹਿੰਦੁਸਤਾਨ ਦੇ ਸਭ ਤੋਂ ਵੱਡੇ ਕਵੀ ਸ੍ਰੀ ਰਾਬਿੰਦਰਾ ਨਾਥ ਟੈਗੋਰ ਦੀਆਂ ਲਿਖਤਾਂ ਦਾ ਉਲਥਾ ਹਨ ਫੇਰ ਅੰਗਰੇਜ਼ੀ ਦੇ ਮਸ਼ਹੂਰ ਕਵੀ-ਨਾਟਕਕਾਰ ਸ਼ੇਕਸਪੀਅਰ ਦੇ ਤਿੰਨ ਨਾਟਕਾਂ ਨੂੰ ਮਨ ਵਿਚ ਰੱਖ ਕੇ ਉਨ੍ਹਾਂ ਦਾ ਕਹਾਣੀ-ਅੰਸ਼ ਨਿਵੇਦਨ ਕੀਤਾ ਗਿਆ ਹੈ । ਅਖ਼ੀਰ ਵਿਚ ਅਮਰੀਕਾ ਦੇ ਪ੍ਰਸਿਧ ਕਹਾਣੀ ਲੇਖਕ ਨੈਥੇਨਲ ਹਾਥਾਰਨ ਦੀਆਂ ਤਿੰਨ ਅਤਿਯੰਤ ਸਵਾਦਲੀਆਂ ਕਹਾਣੀਆਂ ਨੂੰ ਪੰਜਾਬੀ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ ।

ਪੰਜਾਬੀ ਬੋਲੀ ਵਿਚ ਹੁਣ ਕਵਿਤਾ ਵਾਂਗ ਨਿੱਕੀਆਂ ਕਹਾਣੀਆਂ ਵੀ ਕਾਫ਼ੀ ਰਫ਼ਤਾਰ ਨਾਲ ਲਿਖੀਆਂ ਜਾ ਰਹੀਆਂ ਹਨ । ਇਨ੍ਹਾਂ ਉਤੇ ਪ੍ਰਦੇਸੀ ਸਾਹਿਤ ਦਾ ਅਸਰ ਹੈ । ਕਿਉਂਕਿ ਪ੍ਰਦੇਸੀ ਸਾਹਿਤ ਦੇ ਉੱਨਤ ਹਿੱਸੇ ਦੇ ਅਸਰ ਨੂੰ ਕਬੂਲਿਆ ਜਾਂਦਾ ਹੈ, ਇਸ ਕਰਕੇ ਇਨ੍ਹਾਂ ਕਹਾਣੀਆਂ ਵਿਚ ਲਿਖਣ-ਢੰਗ ਅਤੇ ਕਹਾਣੀ ਦਾ ਆਰੰਭ, ਮਧ ਅਤੇ ਅੰਤ ਖ਼ਾਸ ਸਵਾਦਲੇ ਅਤੇ ਵਿਚਾਰ ਵਾਲੇ ਹੋ ਜਾਂਦੇ ਹਨ । ਜੇ ਕਸਰ ਰਹਿੰਦੀ ਹੈ ਤਾਂ ਇਹੋ ਕਿ ਉਨ੍ਹਾਂ ਵਿਚ ਕਿਸੇ ਦ੍ਰਿਸ਼ਟੀ ਕੋਣ ਤੋਂ ਵੀ ਉਹ ਮੌਲਿਕਤਾ ਨਹੀਂ ਹੁੰਦੀ ਜੋ ਸਮੁਚੇ ਸਾਹਿਤਕ ਸੰਸਾਰ ਵਿੱਚ ਇਕ ਤਰ੍ਹਾਂ ਦਾ ਵਾਧਾ ਕਰ ਸਕੇ । ਪ੍ਰਦੇਸੀ ਸਾਹਿਤ ਦੇ ਪਾਠਕਾਂ ਨੂੰ ਪੰਜਾਬੀ ਬੋਲੀ ਵਿਚ ਉਹ ਰਚਨਾਵਾਂ ਪੜ੍ਹ ਕੇ ਸਿਰਫ਼ ਇਸੇ ਗੱਲ ਦੀ ਖ਼ੁਸ਼ੀ ਹੁੰਦੀ ਹੈ ਕਿ ਪੰਜਾਬੀ ਵਿਚ ਵੀ ਉਸ ਤਰ੍ਹਾਂ ਲਿਖਿਆ ਜਾਣ ਲੱਗ ਪਿਆ ਹੈ ।

ਇਸ ਸੰਚੀ ਦੇ ਲੇਖਕ ਪੰਜਾਬੀ ਦੁਨੀਆਂ ਦੇ ਪ੍ਰਸਿਧ ਪੁਰਾਣੇ ਮਿੱਤਰ ਹਨ । ਭਾਵੇਂ ਇਸ ਸੰਗ੍ਰਹਿ ਵਿੱਚ ਉਨ੍ਹਾਂ ਦੀ ਮੌਲਿਕ ਮਨੋ

ਕਲਪਤ ਰਚਨਾ ਨਹੀਂ, ਪਰ ਉਨਾਂ ਦਾ ਅਨੁਵਾਦ ਕਰਨ ਦਾ ਢੰਗ ਸੁਚੱਜਾ, ਸੁਥਰਾ ਅਤੇ ਸਵਾਦਲਾ ਹੈ। ਉਨ੍ਹਾਂ ਨੇ ਪ੍ਰਸਿਧ ਲੇਖਕਾਂ ਦੀਆਂ ਕਹਾਣੀਆਂ ਨੂੰ ਘੋਖ ਕੇ ਅਤੇ ਉਨ੍ਹਾਂ ਵਿਚੋਂ ਚਾਰ ਪੰਜ ਕਹਾਣੀਆਂ ਨੂੰ ਭੰਨ ਤਰੋੜ ਇਕ ਨਵੀਂ ਕਹਾਣੀ ਵਿਚ ਉਸਾਰ ਕੇ ਆਪਣੇ ਨਾਂ ਨਾਲ ਲਾਣ ਵਾਲਿਆਂ ਨੂੰ ਇਕ ਸਿਆਣੀ ਸੈਨਤ ਕੀਤੀ ਹੈ ਅਤੇ ਉਹ ਇਹ ਕਿ ਅਨੁਵਾਦ ਕਰਨਾ ਸਾਹਿਤ ਸੇਵਾ ਹੈ ਅਤੇ ਚੋਰੀ ਕਰਨਾ ਘੋਰ ਪਾਪ।

ਪੰਜਾਬੀ ਵਿੱਚ ਬਹੁਤ ਗੁੰਜਾਇਸ਼ ਹੈ ਕਿ ਚੰਗੇ ਨਾਵਲਾਂ ਅਤੇ ਉੱਚੀਆਂ ਸਾਹਿਤਕ ਕਹਾਣੀਆਂ ਅਤੇ ਹੋਰ ਲਿਖਤਾਂ ਦੇ ਉਲਥੇ ਕੀਤੇ ਜਾਣ। ਉਲਥਾ ਕਰਨਾ ਵੀ ਇਕ ਹੁਨਰ-ਮੰਦ ਕੰਮ ਹੈ। ਪੰਜਾਬੀ ਵਿੱਚ ਇਸ ਤਰ੍ਹਾਂ ਦੀਆਂ ਲੀਹਾਂ ਪੈਣ ਲੱਗ ਪਈਆਂ ਹਨ। ਪ੍ਰੋ: ਹਰਬੰਸ ਸਿੰਘ ਜੀ ਅਤੇ ਗਿ: ਨਰਿੰਦਰ ਸਿੰਘ ਜੀ ਸੋਚ ਨੇ ਚਾਰਲਸ ਡਿਕਨਜ਼ ਦੇ ਨਾਵਲ Tale of Two Cities ਦਾ ਉਲਥਾ 'ਕੈਦੀ' ਨਾਂ ਰੱਖ ਕੇ ਪ੍ਰਕਾਸ਼ਤ ਕੀਤਾ। ਉਸ ਤੋਂ ਉਪਰੰਤ 'ਸੋਚ' ਜੀ ਨੇ ਵਿਕਟਰ ਹੀਊਗੋ ਦੇ ਇਕ ਨਾਵਲ ਦਾ ਉਲਥਾ ਕਰ ਕੇ 'ਮਾਂ' ਛਾਪੀ ਹੈ। ਪ੍ਰੋਫ਼ੈਸਰ ਕਰਤਾਰ ਸਿੰਘ ਜੀ ਨੇ ਵੀ ਨਾਵਲਾਂ ਦੇ ਉਲਥੇ ਕੀਤੇ ਹਨ ਅਤੇ 'ਦੁਖੀਏ' ਇਕ ਮਸ਼ਹੂਰ ਨਾਵਲ ਬਣ ਗਿਆ ਹੈ।

ਚਤਰਥ ਸਾਹਿਬ ਨੇ ਇਨ੍ਹਾਂ ਛੋਟੀਆਂ ਕਹਾਣੀਆਂ ਨੂੰ ਇਸ ਤਰ੍ਹਾਂ ਇਕੱਤਰ ਕਰ ਕੇ ਐਸੀ ਸਾਹਿਤ ਸੇਵਾ ਕੀਤੀ ਹੈ, ਜਿਸ ਨੂੰ ਉਮੈਦ ਹੈ ਕਿ ਉਹ ਜਾਰੀ ਰਖਣਗੇ।

ਪ੍ਰੀਤਮ ਸਿੰਘ ਸਫ਼ੀਰ
ਐਡਵੋਕੇਟ

# ਰਿਸ਼ੀ ਰਾਬਿੰਦਰਾ ਨਾਥ ਜੀ ਟੈਗੋਰ

ਮਾਨਯੋਗ ਰਾਬਿੰਦਰਾ ਨਾਥ ਟੈਗੋਰ ਜੀ ਭਾਰਤ ਦੇ ਉਨ੍ਹਾਂ ਸਪੂਤਾਂ ਵਿਚੋਂ ਸਨ, ਜਿਨ੍ਹਾਂ ਉਤੇ ਦੇਸ਼ ਜਿਤਨਾ ਵੀ ਮਾਣ ਕਰੇ ਥੋੜ੍ਹਾ ਹੈ। ਇਹ ਸਾਡੇ ਉਨ੍ਹਾਂ ਮਹਾਂ ਪੁਰਸ਼ਾਂ ਵਿਚੋਂ ਸਨ, ਜਿਨ੍ਹਾਂ ਨੇ ਇਕ ਵਾਰੀ ਮੁੜ ਪੱਛਮੀ ਦੇਸਾਂ ਵਿਚ ਹਿੰਦੁਸਤਾਨ ਦਾ ਨਾਉਂ ਰੌਸ਼ਨ ਕਰ ਦਿੱਤਾ ਸੀ ਤੇ ਦੁਨੀਆਂ ਨੂੰ ਸਾਬਤ ਕਰ ਵਿਖਾਇਆ ਸੀ ਜੋ ਇਸ ਗਏ ਗੁਜ਼ਰੇ ਸਮੇਂ ਵਿਚ ਵੀ ਇਸ ਦੇਸ਼ ਵਿਚ ਇਹੋ ਜਹੇ ਵਿਦਵਾਨ ਤੇ ਧਰਮਾਤਮਾ ਪੁਰਸ਼ ਮੌਜੂਦ ਹਨ, ਜਿਨ੍ਹਾਂ ਦਾ ਟਾਕਰਾ ਸੰਸਾਰ ਦਾ ਕੋਈ ਹੋਰ ਪੁਰਸ਼ ਨਹੀਂ ਕਰ ਸਕਦਾ। ਇਹੋ ਜਿਹੇ ਦੇਸ਼ ਵਿਚ ਜਿਥੇ ਸੈਂਕੜੇ ਵਰ੍ਹਿਆਂ ਤੋਂ ਬਦੇਸ਼ੀ ਰਾਜ ਰਿਹਾ ਹੋਵੇ ਤੇ ਲੋਕਾਂ ਵਿਚ ਗ਼ੁਲਾਮੀ ਇਤਨੀ ਘਰ ਕਰ ਗਈ ਹੋਵੇ ਕਿ ਆਪਣੇ ਆਪ ਤੇ ਭਰੋਸਾ ਜਾਂ ਵਿਸ਼ਵਾਸ ਉੱਕਾ ਹੀ ਉਡ ਗਿਆ ਹੋਵੇ, ਇਹੋ ਜਿਹੀਆਂ ਵੱਡਮੁੱਲੀਆਂ ਵਿਅਕਤੀਆਂ ਦਾ ਹੋਣਾ ਕੋਈ ਘਟ ਹੈਰਾਨ

ਕਰਨ ਵਾਲੀ ਗੱਲ ਨਹੀਂ ਸੀ।

ਭਾਵੇਂ ਆਮ ਤੌਰ ਤੇ ਵੇਖਣ ਵਿਚ ਆਇਆ ਹੈ ਜੋ ਸੁਰਸ੍ਵਤੀ ਤੇ ਲਖ਼ਸ਼ਮੀ ਦੇਵੀਆਂ ਦਾ ਇਕ ਥਾਂ ਨਿਵਾਸ ਬਹੁਤ ਹੀ ਘੱਟ ਹੁੰਦਾ ਹੈ, ਪ੍ਰੰਤੂ ਸੁਭਾਗ ਟੈਗੋਰ ਖ਼ਾਨਦਾਨ ਵਿਚ ਇਹ ਦੋਵੇਂ, ਵਿਦਿਆ ਤੇ ਧਨ ਦੀਆਂ ਦੇਵੀਆਂ, ਇਕੱਠੀਆਂ ਹੀ ਗਲਵੱਕੜੀ ਪਾ ਕੇ ਖੇਡਦੀਆਂ ਰਹੀਆਂ ਸਨ। ਜਿੱਥੇ ਇਹ ਇਕ ਰੱਜਦਾ ਪੁੱਜਦਾ ਅਮੀਰ ਘਰਾਣਾ ਹੋਇਆ ਹੈ, ਉਥੇ ਇਸ ਖ਼ਾਨਦਾਨ ਦੇ ਪੁਰਸ਼ ਲਿਆਕਤ ਤੇ ਵਿਦਿਆ ਦੀਆਂ ਰੱਬੀ ਦਾਤਾਂ ਵਿਚ ਕਿਸੇ ਤੋਂ ਪਿਛੇ ਨਹੀਂ ਰਹੇ। ਕੇਵਲ ਇਹੋ ਹੀ ਨਹੀਂ, ਇਸੇ ਘਰਾਣੇ ਦੇ ਕੁਝ ਕੁ ਪੁਰਸ਼ ਬ੍ਰਹਮੂ ਸਮਾਜ ਦੇ ਚੰਗੇ ਉੱਘੇ ਮੈਂਬਰ ਹੋਏ ਹਨ ਤੇ ਇਨ੍ਹਾਂ ਵਿਚੋਂ ਹੀ ਇਕ ਰਾਬਿੰਦਰਾ ਨਾਥ ਜੀ ਦੇ ਪਿਤਾ, ਦੇਵਿੰਦਰਾ ਨਾਥ ਜੀ, ਜਿਨ੍ਹਾਂ ਨੂੰ ਮਹਾਂ ਰਿਸ਼ੀ ਕਰ ਕੇ ਸੱਦਿਆ ਜਾਂਦਾ ਸੀ, ਹੋਏ ਹਨ।

ਇਹੋ ਜਿਹੇ ਉੱਘੇ ਘਰਾਣੇ ਵਿਚ ਰਾਬਿੰਦਰਾ ਨਾਥ ਜੀ ਦਾ ਜਨਮ ੬ ਮਈ ੧੯੬੧ ਨੂੰ ਕਲਕੱਤੇ ਵਿਚ ਹੋਇਆ। ਇਹੋ ਜਿਹੇ ਘਰ ਵਿਚ ਕਿਹੜੀ ਗੱਲ ਦਾ ਘਾਟਾ ਸੀ? ਪ੍ਰੰਤੂ ਵਾਹਿਗੁਰੂ ਦੀ ਕੁਦਰਤ, ਅਜੇ ਬੱਚੇ ਹੀ ਸਨ ਜੋ ਮਾਤਾ ਜੀ ਪੁੱਤ੍ਰ ਨੂੰ ਵਿਛੋੜੇ ਦਾ ਸੱਲ ਦੇ ਕੇ ਪ੍ਰਲੋਕ ਨੂੰ ਸਿਧਾਰ ਗਏ। ਪਿਤਾ ਜੀ ਅੱਗੇ ਹੀ ਇਕ ਤਿਆਗੀਆਂ ਵਾਲਾ ਜੀਵਨ ਬਤੀਤ ਕਰਦੇ ਸਨ, ਇਸ ਲਈ ਇਸ ਬੱਚੇ ਦੀ ਪਾਲਣਾ ਦਾ ਕੰਮ ਨੌਕਰਾਂ ਚਾਕਰਾਂ ਦੇ ਹੱਥ ਵਿਚ ਹੀ ਰਿਹਾ। ਪੜ੍ਹਨ ਲਈ ਪਾਠਸ਼ਾਲਾ ਵਿਚ ਭੇਜਿਆ, ਵੱਖਰੇ ਉਸਤਾਦ ਰੱਖ ਦਿੱਤੇ, ਪ੍ਰੰਤੂ ਰਾਬਿੰਦਰਾ ਨਾਥ ਜੀ ਨੇ ਪੁਸਤਕਾਂ ਵੱਲ ਕੋਈ ਵਧੀਕ ਰੁਚੀ ਨਾ ਦਿੱਤੀ। ਸਕੂਲਾਂ ਦੀ ਪੜ੍ਹਾਈ ਤੋਂ ਕੁਦਰਤੀ ਹੀ ਇਨ੍ਹਾਂ ਨੂੰ ਘਿਰਣਾ ਸੀ, ਇਸ ਲਈ ਇਥੇ ਇਨ੍ਹਾਂ ਦਾ ਦਿਲ ਕਿਵੇਂ ਲੱਗਦਾ?

ਮੁੱਕਦੀ ਗੱਲ ਇਹ ਜੋ ਇਨ੍ਹਾਂ ਨੇ ਵਿਦਿਆ ਸਕੂਲਾਂ ਦੇ

ਉਸਤਾਦਾਂ ਪਾਸੋਂ ਨਹੀਂ ਸਿਖੀ, ਸਗੋਂ ਕੁਦਰਤੀ ਨਜ਼ਾਰਿਆਂ ਤੋਂ, ਪੰਖੇਰੂਆਂ, ਤਾਲਾਬਾਂ, ਬਾਗ਼ਾਂ, ਦਰਿਆਵਾਂ ਆਦਿ ਰੱਬੀ ਤੇ ਮਾਨੁੱਖੀ ਕਾਰੀਗਰੀ ਦੇ ਕੰਮਾਂ ਨੇ ਇਨ੍ਹਾਂ ਨੂੰ ਓਹ ਵਿਦਿਆ ਸਿਖਾਈ, ਜਿਹੜੀ ਕੋਈ ਸਕੂਲ ਤੇ ਉਸਤਾਦ ਨਹੀਂ ਸਿਖਾ ਸਕਦੇ ਸਨ।

ਕੁਦਰਤੀ ਨਜ਼ਾਰਿਆਂ ਨੇ ਇਨ੍ਹਾਂ ਦੇ ਮਨ ਵਿਚ ਰਾਗ, ਕਵਿਤਾ ਤੇ ਨਾਟਕ ਲਈ ਇਕ ਦਿਲ ਖਿੱਚਵਾਂ ਪਿਆਰ ਪੈਦਾ ਕਰ ਦਿੱਤਾ। ਬੱਸ ਇਹੋ ਹੀ ਇਨ੍ਹਾਂ ਦੀ ਵਿਦਿਆ ਸੀ, ਜਿਸ ਦੀ ਸੁਗੰਧੀ ਅੱਜ ਸਾਰੇ ਸੰਸਾਰ ਵਿਚ ਫੈਲ ਚੁਕੀ ਹੈ।

ਇਕ ਵਾਰੀ ਕਲਕੱਤੇ ਤੋਂ ਕੁਝ ਮੀਲਾਂ ਦੀ ਵਿਥ ਤੇ ਇਕ ਪਿੰਡ ਵਿਚ ਆਪਣੇ ਪਿਤਾ ਜੀ ਦੇ ਨਾਲ ਇਨ੍ਹਾਂ ਨੂੰ ਜਾਣ ਦਾ ਅਵਸਰ ਮਿਲਿਆ। ਉਥੇ ਇਕ ਬਾਗ਼ ਦੇ ਲਾਗੇ ਦਰਿਆ ਗੰਗਾ ਆਪਣੇ ਪੂਰੇ ਜੋਬਨ ਵਿਚ ਵੱਗਦਾ ਸੀ, ਉਸ ਸੁੰਦਰ ਨਜ਼ਾਰੇ ਨੇ ਇਨ੍ਹਾਂ ਦੇ ਦਿਲ ਨੂੰ ਮੋਹ ਲਿਆ ਤੇ ਇਨ੍ਹਾਂ ਦੇ ਮਨ ਤੇ ਇਕ ਡੂੰਘਾ ਤੇ ਅਮਿੱਟ ਅਸਰ ਪਿਆ। ਇਹੋ ਹੀ ਕਾਰਨ ਹੈ ਜੋ ਇਨ੍ਹਾਂ ਦੀ ਕਵਿਤਾ ਦਰਿਆਵਾਂ ਤੇ ਫੁੱਲਾਂ ਦੀਆਂ ਝਾਕੀਆਂ ਨਾਲ ਹੀ ਭਰੀ ਪਈ ਹੈ। ਕਵੀ ਕਾਲੀ ਦਾਸ ਤੇ ਵਿਦਿਆਪਤੀ ਜੀ ਦੀਆਂ ਪੁਸਤਕਾਂ ਨੇ ਇਨ੍ਹਾਂ ਦੀ ਰੁਚੀ ਕਵਿਤਾ ਵੱਲ ਖਿੱਚੀ ਤੇ ਇਨ੍ਹਾਂ ਨੂੰ ਹੀ ਅਸੀਂ ਇਨ੍ਹਾਂ ਦੇ ਉਸਤਾਦ ਆਖ ਸਕਦੇ ਹਾਂ।

ਰਾਬਿੰਦਰਾ ਨਾਥ ਜੀ ਕੇਵਲ ਕਵੀ ਹੀ ਨਹੀਂ ਸਨ, ਸਗੋਂ ਵਾਰਤਾ ਲਿਖਣ ਦੇ ਵੀ ਇਕ ਚੋਟੀ ਦੇ ਲਿਖਾਰੀ ਸਨ ਤੇ ਸੰਸਾਰ ਦੀ ਕੋਈ ਵਿਰਲੀ ਹੀ ਬੋਲੀ ਹੋਵੇਗੀ, ਜਿਸ ਵਿਚ ਇਨ੍ਹਾਂ ਦੀਆਂ ਰਚਿਤ ਕਵਿਤਾਵਾਂ, ਮਜ਼ਮੂਨਾਂ, ਕਹਾਣੀਆਂ, ਨਾਟਕਾਂ ਦਾ ਉਲਥਾ ਨ ਹੋਇਆ ਹੋਵੇ। ਇਨ੍ਹਾਂ ਦੀਆਂ ਪੁਸਤਕਾਂ ਭਾਵੇਂ ਕਵਿਤਾ ਵਿਚ ਹੋਣ ਤੇ ਭਾਵੇਂ ਵਾਰਤਾ ਵਿਚ, ਇਕ ਗੱਲ ਹਰ ਥਾਂ ਦਿੱਸਦੀ ਹੈ; ਉਹ ਆਪਣੇ ਆਪ ਨੂੰ ਕੁਦਰਤ ਵਿਚ ਲੀਨ ਕਰ ਦੇਣਾ ਤੇ ਕੁਦਰਤ ਦਾ

ਅੰਗ ਬਣ ਕੇ ਦੱਸਣਾ ਹੈ। ਕੁਦਰਤ ਦੇ ਨਜ਼ਾਰਿਆਂ ਨੂੰ ਦਿਲ ਖਿੱਚਵੇਂ ਸ਼ਬਦਾਂ ਵਿਚ ਵਰਣਨ ਕਰਨ ਵਿਚ ਕੋਈ ਹੋਰ ਲਿਖਾਰੀ ਇਨ੍ਹਾਂ ਦਾ ਟਾਕਰਾ ਨਹੀਂ ਕਰ ਸੱਕਦਾ। ਅਜੇ ਪੰਦਰਾਂ ਸਾਲਾਂ ਦੇ ਵੀ ਨਹੀਂ ਹੋਏ ਸਨ, ਜਦੋਂ ਇਨ੍ਹਾਂ ਦੀ ਪਹਿਲੀ ਪੁਸਤਕ ਛਪੀ। ਇਸ ਦੇ ਉਪਰੰਤ ਕਈ ਰਸਾਲਿਆਂ ਲਈ ਲੇਖ ਲਿਖਦੇ ਰਹੇ। ਇਨ੍ਹਾਂ ਦੀ ਪਹਿਲੀ ਲੰਮੀ ਕਵਿਤਾ 'ਕਵੀ ਦੀ ਕਹਾਣੀ' ਰਸਾਲਾ 'ਭਾਰਤੀ' ਵਿਚ ਪਹਿਲੇ ਛਪੀ, ਮਗਰੋਂ 'ਬਨਫੂਲ', 'ਗਾਬਾ', 'ਭਾਨੂ ਸਿੰਘ' ਆਦਿ ਵਿਚ ਛਪੀਆਂ।

ਇਨ੍ਹਾਂ ਦੀ ਜਗਤ ਪ੍ਰਸਿੱਧ ਪੁਸਤਕ ਗੀਤਾਂਜਲੀ ਨੂੰ ਉਹ ਮਾਣ ਮਿਲਿਆ ਹੈ, ਜਿਹੜਾ ਕਿਸੇ ਹੋਰ ਪੁਸਤਕ ਨੂੰ ਪ੍ਰਾਪਤ ਨਹੀਂ ਹੋਇਆ। 'ਚਿਤਰਨ ਗਾਧਾ', 'ਧਰਮ ਪਰਚਾਰ', 'ਰਾਜਾ ਤੇ ਰਾਣੀ', ਨਿੱਕੀਆਂ ਕਹਾਣੀਆਂ', 'ਸਾਧਨਾ', 'ਚਿਤਰਾ' ਆਦਿ ਇਨ੍ਹਾਂ ਦੀ ਰਚਨਾ ਦਾ ਸਿੱਟਾ ਸਨ। ਇਹ ਅੱਡ ਅੱਡ ਸਮਿਆਂ ਤੇ ਲਿਖੀਆਂ ਗਈਆਂ ਤੇ 'ਭਾਰਤੀ', 'ਸਾਧਨਾ', 'ਬਿਆ ਦਰਸ਼ਨਾਂ' ਆਦਿ ਮੇਗਜ਼ੀਨਾਂ ਵਿਚ ਛਪਦੀਆ ਰਹੀਆਂ। ਇਸ ਅੰਤਲੀ ਮੇਗਜ਼ੀਨ ਦੇ ਤਾਂ ਇਹ ਆਪ ਐਡੀਟਰ ਸਨ ਤੇ ਦੂਜੀਆਂ ਦੋਹਾਂ ਵਿਚ ਇਨ੍ਹਾਂ ਦੇ ਢੇਰ ਲੇਖ ਛੱਪਦੇ ਰਹੇ ਸਨ।

ਸੰਨ ੧੯੭੭ ਨੂੰ ਇਹ ਇੰਗਲੈਂਡ ਦੀ ਸੈਰ ਨੂੰ ਗਏ, ਪ੍ਰੰਤੂ ਇਨ੍ਹਾਂ ਦੀ ਪੁਸਤਕ (my Reminiscenes) ਪੜ੍ਹਨ ਤੋਂ ਪਤਾ ਚਲਦਾ ਹੈ ਜੋ ਉਥੇ ਠਹਿਰਨ ਵਿਚ ਆਪ ਨੂੰ ਕੋਈ ਖ਼ੁਸ਼ੀ ਨਸੀਬ ਨਹੀਂ ਹੋਈ ਸੀ।

ਸਾਰੇ ਸਭਯ ਸੰਸਾਰ ਇੰਗਲੈਂਡ, ਫ਼ਰਾਂਸ, ਜਰਮਨੀ, ਸਵੇਡਨ, ਆਸਟਰੀਆ, ਜਾਪਾਨ, ਅਮਰੀਕਾ, ਰੂਸ ਆਦਿ ਦੇਸ਼ਾਂ ਦੀ ਇਨ੍ਹਾਂ ਨੇ ਚੰਗੀ ਤਰ੍ਹਾਂ ਸੈਰ ਕਰ ਕੇ ਤਜਰਬਾ ਹਾਸਲ ਕੀਤਾ ਸੀ ਤੇ ਜਿੱਥੇ ਕਿੱਥੇ ਗਏ, ਇਸ ਭਾਰਤ ਦੇ ਨਾਉਂ ਨੂੰ ਸੰਸਾਰ ਵਿਚ ਉੱਘਾ

ਕਰਨ ਵਾਲੇ ਵਿਦਵਾਨ ਤੇ ਮਹਾਤਮਾ ਦਾ ਵੱਡਾ ਆਦਰ ਤੇ ਮਾਣ ਹੋਇਆ।

ਕਲਕੱਤਾ ਯੂਨੀਵਰਸਟੀ ਨੇ ਡਾਕਟਰ ਆਫ਼ ਲਿਟਰੇਚਰ ਦੀ ਵੱਡੀ ਡਿਗਰੀ ਇਨ੍ਹਾਂ ਨੂੰ ਦਿੱਤੀ ਤੇ ਇਸ ਤੋਂ ਉਪਰੰਤ ਸਾਰੀ ਦੁਨੀਆਂ ਵਿਚ ਪ੍ਰਸਿੱਧ 'ਨੋਬਲ ਪਰਾਈਜ਼' (Noble Prize) ਦਾ ਵੱਡਾ ਇਨਾਮ ਇਨ੍ਹਾਂ ਦੇ ਹਿੱਸੇ ਵਿਚ ਆਇਆ ਅਤੇ ਸੰਨ ੧੯੧੪ ਵਿਚ ਸਰਕਾਰ ਨੇ ਵੀ ਇਨ੍ਹਾਂ ਦੀ ਵਿਦਿਆ ਤੇ ਸ਼ੁਭ ਗੁਣਾਂ ਦੀ ਕਦਰ ਕਰਦੇ ਹੋਏ ਨਾਈਟ (Knight) ਦਾ ਖ਼ਤਾਬ ਬਖ਼ਸ਼ਿਆ ਤੇ ਇਹ ਸਰ ਰਾਬਿੰਦਰਾ ਨਾਥ ਟੈਗੋਰ ਹੋ ਗਏ।

ਬੰਗਾਲ ਦੀ ਵੰਡ ਤੇ ਨਾ-ਮਿਲ-ਵਰਤਨ ਦੇ ਸਮਿਆਂ ਵਿਚ ਪੋਲੀਟੀਕਲ ਮੈਦਾਨ ਵਿਚ ਵੀ ਇਹ ਆਏ ਤੇ ਕੌਮੀ ਸਕੂਲਾਂ ਦੇ ਖੋਲ੍ਹਣ ਤੇ ਦੇਸ਼ ਭਗਤ ਸੁਸਾਇਟੀਆਂ ਦੇ ਜਾਰੀ ਕਰਨ ਵਿਚ ਹਿੱਸਾ ਲਿਆ, ਪ੍ਰੰਤੂ ਇਨ੍ਹਾਂ ਦਾ ਮਨ ਰੌਲੇ ਰੱਪੇ ਵਿਚ ਨ ਪ੍ਰਸੰਨ ਹੁੰਦਾ ਤੇ ਇਨ੍ਹਾਂ ਦੀ ਆਤਮਾ ਸਦਾ ਸ਼ਾਂਤੀ ਦੀ ਭਾਲ ਵਿਚ ਹੀ ਰਹਿੰਦੀ। ਇਹ ਲਈ ਛੇਤੀ ਹੀ ਇਹ ਪੋਲੀਟੀਕਲ ਕੰਮ ਛੱਡ ਕੇ ਆਪਣੇ 'ਸ਼ਾਂਤੀ ਨਕੇਤਨ' ਆਸ਼ਰਮ ਵਿਚ ਜਾ ਬਿਰਾਜੇ। ਇਹ ਆਸ਼ਰਮ ਇਨ੍ਹਾਂ ਨੇ ੧੯੦੧ ਵਿਚ ਕਲਕੱਤੇ ਤੋਂ ਸੌ ਮੀਲ ਤੇ ਪਿੰਡ ਬੋਲਪੁਰ ਸੂਬਾ ਬੰਗਾਲ ਵਿਚ ਖੋਲ੍ਹਿਆ ਸੀ। ਇਸ ਆਸ਼ਰਮ ਦੇ ਚਾਰੇ ਪਾਸੇ ਸੁੰਦਰ ਬ੍ਰਿਛਾਂ ਦੀ ਬਹਾਰ ਹੈ ਤੇ ਵਿਦਿਆਰਥੀ ਉਨ੍ਹਾਂ ਦੇ ਤਲੇ ਖੁਲ੍ਹੀ ਹਵਾ ਵਿਚ ਬੈਠਦੇ ਹਨ ਤੇ ਹੋਰ ਵਿਦਿਆ ਤੋਂ ਛੁਟ ਉਸ ਵਿਦਿਆ ਦਾ ਖ਼ਾਸ ਪ੍ਰਬੰਧ ਹੈ, ਜਿਸ ਦੀ ਮੁਢ ਤੋਂ ਹੀ ਟੈਗੋਰ ਜੀ ਨੂੰ ਲਗਨ ਸੀ, ਅਰਥਾਤ ਗਾਣਾ ਵਜਾਣਾ ਤੇ ਕੁਦਰਤ ਦੇ ਨਜ਼ਾਰਿਆਂ ਤੋਂ ਲਾਭ ਪਰਾਪਤ ਕਰਨਾ। ਇਸ ਦੇ ਨਾਲ ਹੀ ਮਨੁੱਖ ਜਾਤੀ ਦੀ ਸੇਵਾ ਦਾ ਸੱਚਾ ਤੇ ਸੁੱਚਾ ਅਮਲੀ ਉਪਦੇਸ਼ ਵੀ ਦਿੱਤਾ ਜਾਂਦਾ ਹੈ ਤੇ ਇਸ ਪਰਕਾਰ ਉਸ ਆਸ਼ਰਮ ਦੇ ਅਧਿਆਪਕ ਤੇ ਵਿਦਿਆਰਥੀ ਇਕ

ਖ਼ਾਸ ਕੁਦਰਤ ਦੇ ਪ੍ਰੇਮ ਦੀ ਰੰਗਤ ਵਿਚ ਰੰਗੇ ਹੋਏ ਵਿਖਾਈ ਦੇਂਦੇ ਹਨ। ਇਸ ਆਸ਼ਰਮ ਵਿਚ ਡਾਕਟਰ ਟੈਗੋਰ ਜੀ ਆਪ ਵੀ ਅਧਿਆਪਕ ਦਾ ਕੰਮ ਕਰ ਕੇ ਹੋਰਨਾਂ ਲਈ ਪੂਰਨੇ ਪਾਂਦੇ ਸਨ।

ਟੈਗੋਰ ਜੀ ਸਾਰੇ ਜਗਤ ਵਿਚ ਇਕ ਮੰਨੇ-ਪ੍ਰਮੰਨੇ ਮਹਾਂ-ਪੁਰਖ ਸਨ, ਜਿਹੜੇ ਹਰ ਹਾਲਤ ਵਿਚ ਆਪਣੇ ਅਸੂਲ ਤੇ ਪੱਕੇ ਡਟੇ ਹੋਏ ਸਨ ਤੇ ਇਸੇ ਖ਼ਾਤਰ ਉਹ ਗੱਲ ਆਖਣੋਂ ਨਹੀਂ ਟਲਦੇ ਸਨ, ਜਿਹੜੀ ਉਨ੍ਹਾਂ ਦੀ ਆਤਮਾ ਆਖਦੀ ਹੈ।

ਸੰਸਾਰ ਦੇ ਵੱਡੇ ਕਵੀਆਂ ਤੇ ਲੇਖਕਾਂ ਵਿਚ ਉਹ ਗਿਣੇ ਜਾਂਦੇ ਸਨ, ਇਨ੍ਹਾ ਦੀਆਂ ਕਹਾਣੀਆਂ ਇਕ ਸਾਧਾਰਨ ਕਹਾਣੀਆਂ ਲਿਖਣ ਵਾਲੇ ਦੀ ਕਲਮ ਵਿਚੋਂ ਨਿਕਲੀਆਂ ਨਹੀਂ ਜਾਪਦੀਆਂ, ਸਗੋਂ ਇਕ ਫ਼ਿਲਾਸਫ਼ਰ ਕਵੀ ਦੀ ਲੇਖਣੀ ਦਾ ਸਿੱਟਾ ਪਰਤੀਤ ਹੁੰਦੀਆਂ ਹਨ। ਇਨ੍ਹਾਂ ਨੇ ਕਹਾਣੀਆਂ ਕਿਤਨੇ ਹੀ ਵਿਸ਼ਿਆਂ ਤੇ ਲਿਖੀਆਂ ਹਨ ਤੇ ਕਿਸੇ ਕਿਸੇ ਵਿਚ ਭਾਈਚਾਰਕ ਸੁਧਾਰ ਦਾ ਵੀ ਜਤਨ ਹੈ।

ਇਹ ਇਕ ਟੈਗੋਰ ਜੀ ਦੀ ਲੇਖਣੀ ਦੀ ਹੀ ਤਾਕਤ ਹੈ, ਜਿਸ ਦਾ ਸਿੱਕਾ ਦੁਨੀਆਂ ਦੇ ਹਰ ਹਿੱਸੇ ਦੇ ਵਿਦਵਾਨਾਂ ਦੇ ਦਿਲਾਂ ਤੇ ਬੈਠਾ ਹੋਇਆ ਹੈ। ਭਾਰਤ ਨੂੰ ਇਨ੍ਹਾਂ ਦੀ ਉੱਚ ਹਸਤੀ ਤੇ ਮਾਣ ਹੈ ਤੇ ਦੇਸ਼-ਵਾਸੀਆਂ ਦੇ ਦਿਲਾਂ ਵਿਚ ਇਨ੍ਹਾਂ ਲਈ ਵੱਡੀ ਸ਼ਰਧਾ ਤੇ ਪਿਆਰ ਹੈ। ਭਾਰਤ-ਵਰਸ਼ ਦਾ ਇਹ ਚਮਕਦਾ ਸੂਰਜ ਕੁਝ ਚਿਰ ਬੀਮਾਰ ਰਹਿਣ ਉਪ੍ਰੰਤ ੭ ਅਗਸਤ ੧੯੪੧ ਨੂੰ ਇਸ ਸੰਸਾਰ ਤੋਂ ਸਦਾ ਲਈ ਕੂਚ ਕਰ ਗਿਆ। ਆਪ ਦੇ ਚਲਾਣੇ ਪੁਰ ਭਾਰਤ ਵਿਚ ਤਾਂ ਮਾਤਮ ਹੋਣਾ ਹੀ ਸੀ, ਸਾਰੇ ਜਗਤ ਵਿਚ ਮਾਤਮ ਮਨਾਇਆ ਗਿਆ। ਮਹਾਤਮਾ ਗਾਂਧੀ ਜੀ ਨੇ ਆਪ ਦੇ ਚਲਾਣੇ ਦੀ ਖ਼ਬਰ ਸੁਣੀ ਤਾਂ ਆਪ ਦੇ ਹੰਝੂ ਵਹਿ ਤੁਰੇ।

—o—

੧

# ਤੂਫ਼ਾਨੀ-ਰਾਤ

ਮੈਂ ਤੇ ਸੁਸ਼ੀਲਾ ਇਕ ਹੀ ਸਕੂਲ ਵਿਚ ਪੜ੍ਹਦੇ ਹੁੰਦੇ ਸਾਂ। ਬਾਲਪੁਣੇ ਦੀ ਅਨਜਾਣ ਅਵਸਥਾ ਵਿਚ ਅਸੀਂ ਵਿਆਹ ਰਚਾਂਦੇ, ਸੁਸ਼ੀਲਾ ਪਤਨੀ ਬਣਦੀ ਤੇ ਮੈਂ ਪਤੀ। ਕੇਹੀ ਸਾਦਗੀ ਤੇ ਭੋਲਾ-ਪਨ ਸੀ। ਨਾ ਹੀ ਮੈਂ ਅਜੇ ਪ੍ਰੇਮ ਦੇ ਤੀਰਾਂ ਨਾਲ ਵਿੰਨ੍ਹਿਆ ਹੋਇਆ ਸਾਂ ਤੇ ਨਾ ਹੀ ਉਸ ਨੂੰ ਆਪਣੀ ਸੁੰਦਰਤਾ ਦਾ ਕੋਈ ਪਤਾ ਸੀ। ਪਰ ਆਹ! ਉਸ ਅਨਜਾਣ-ਪੁਣੇ ਦੀਆਂ ਮੌਜਾਂ ਹੁਣ ਕਿੱਥੇ?

ਜਦੋਂ ਮੈਂ ਉਸ ਦੇ ਘਰ ਜਾਂਦਾ ਤਾਂ ਉਸ ਦੀ ਮਾਤਾ ਮੈਨੂੰ ਪਿਆਰ ਕਰਦੀ ਤੇ ਸੁਸ਼ੀਲਾ ਕੋਲ ਬੈਠੀ ਵੇਖ ਕੇ ਆਖਦੀ, 'ਵੇਖੋ ਖਾਂ, ਕਿਹੀ ਪਿਆਰੀ ਜੋੜੀ ਏ!'

ਭਾਵੇਂ ਮੈਂ ਉਸ ਸਮੇਂ ਅਨਜਾਣ ਸਾਂ, ਪਰ ਇਸ ਗੱਲ ਦਾ ਭਾਵ ਖ਼ੂਬ ਸਮਝਦਾ ਸਾਂ। ਮੇਰੇ ਦਿਲ ਵਿਚ ਇਹ ਗੱਲ ਪੂਰੀ ਤਰ੍ਹਾਂ

ਬੈਠ ਗਈ ਕਿ ਹੋਰਨਾਂ ਕੋਲੋਂ ਵਧ ਕੇ ਮੇਰਾ ਹੱਕ ਸੁਸ਼ੀਲਾ ਉਤੇ ਹੈ। ਇਸੇ ਖ਼ਿਆਲ ਕਰ ਕੇ ਕਿ ਸੁਸ਼ੀਲਾ ਮੇਰੀ ਹੈ, ਕਦੇ ਮੈਂ ਉਸ ਨੂੰ ਝਿੜਕਦਾ, ਕਦੇ ਮਾਰਦਾ; ਪਰ ਉਹ ਵਿਚਾਰੀ ਉਫ਼ ਵੀ ਨਾ ਕਰਦੀ। ਜੇ ਕਦੇ ਮੈਂ ਉਸ ਨਾਲ ਗੁੱਸੇ ਹੋ ਜਾਂਦਾ ਤਾਂ ਉਹ ਮੇਰੀਆਂ ਮਿੰਨਤਾਂ ਕਰ ਕੇ ਮੈਨੂੰ ਮੱਨਾ ਲੈਂਦੀ।

ਸਾਰੇ ਪਿੰਡ ਵਿਚ ਸੁਸ਼ੀਲਾ ਦੀ ਸੁੰਦਰਤਾ ਦਾ ਚਰਚਾ ਸੀ ਪਰ ਮੈਂ ਇਹੋ ਜਿਹਾ ਜਾਂਗਲੀ ਸਾਂ ਕਿ ਮੈਨੂੰ ਉਸ ਦੀ ਸੁੰਦਰਤਾ ਵਿਚ ਕੋਈ ਖ਼ਾਸ ਖ਼ੂਬੀ ਨਹੀਂ ਵਿਖਾਈ ਦੇਂਦੀ ਸੀ। ਮੈਨੂੰ ਤਾਂ ਇਹੋ ਹੀ ਪਤਾ ਸੀ, ਪਈ ਸੁਸ਼ੀਲਾ ਆਪਣੇ ਪਿਤਾ ਦੇ ਘਰ ਕੇਵਲ ਇਸ ਲਈ ਪੈਦਾ ਹੋਈ ਹੈ ਕਿ ਮੇਰੀਆਂ ਝਿੜਕਾਂ ਖਾਵੇ ਤੇ ਮੇਰੀ ਖ਼ੁਸ਼ਾਮਦ ਕਰੇ। ਇਹੋ ਹੀ ਕਾਰਨ ਸੀ ਕਿ ਮੈਂ ਉਸ ਦੀ ਕੋਈ ਬਹੁਤ ਪਰਵਾਹ ਨਹੀਂ ਸਾਂ ਕਰਦਾ। ਮੈਨੂੰ ਹੰਕਾਰ ਸੀ ਕਿ ਮੇਰੇ ਪਿਤਾ ਜੀ ਪਿੰਡ ਦੇ ਵੱਡੇ ਜ਼ਿਮੀਂਦਾਰ ਤੇ ਚੌਧਰੀ ਹਨ।

ਚੰਗੀ ਤਰ੍ਹਾਂ ਪੜ੍ਹਨਾ ਲਿਖਣਾ ਸਿਖ ਜਾਣ ਦੇ ਮਗਰੋਂ ਮੇਰੇ ਪਿਤਾ ਜੀ ਮੈਨੂੰ ਬਿਉਪਾਰ ਦੀ ਵਿਦਿਆ ਦਿਵਾਣਾ ਚਾਹੁੰਦੇ ਸਨ ਤਾਂ ਜੁ ਵੱਡਾ ਹੋ ਕੇ ਮੈਂ ਕਿਸੇ ਜਾਗੀਰ ਦਾ ਪ੍ਰਬੰਧਕ ਬਣ ਸਕਾਂ, ਪਰ ਇਸ ਤਜਵੀਜ਼ ਤੋਂ ਮੈਨੂੰ ਦਿਲੋਂ ਘ੍ਰਿਣਾ ਸੀ। ਸਾਡੇ ਪਿੰਡ ਦਾ ਨੀਲ ਰਤਨ ਘਰੋਂ ਨੱਸ ਕੇ ਕਲਕੱਤੇ ਚਲਾ ਗਿਆ ਸੀ ਤੇ ਉਥੇ ਅੰਗ੍ਰੇਜ਼ੀ ਪੜ੍ਹ ਕੇ ਜ਼ਿਲਾ ਮੈਜਿਸਟ੍ਰੇਟ ਦੀ ਕਚਹਿਰੀ ਵਿਚ ਨਾਜ਼ਰ ਬਣ ਗਿਆ ਸੀ। ਅੰਗ੍ਰੇਜ਼ੀ ਵਿਦਿਆ ਪ੍ਰਾਪਤ ਕਰ ਕੇ, ਹਾਈ-ਕੋਰਟ ਦੇ ਦਫ਼ਤਰ ਵਿਚ ਹੈਡ ਕਲਰਕ ਬਣਨ ਤੇ ਮੇਰਾ ਜੀ ਚਾਹੁੰਦਾ ਸੀ। ਮੈਂ ਵੇਖਦਾ ਸਾਂ ਕਿ ਮੇਰੇ ਪਿਤਾ ਜੀ ਕਚਹਿਰੀ ਦੇ ਉਨ੍ਹਾਂ ਮੁਨਸ਼ੀਆਂ ਬਾਬੂਆਂ ਦਾ ਬੜਾ ਆਦਰ ਕਰਦੇ ਸਨ। ਮੈਨੂੰ ਬਚਪਨ ਤੋਂ ਹੀ ਪਤਾ ਸੀ ਕਿ ਲੋਕਾਂ ਵਿਚ ਉਨ੍ਹਾਂ ਦੀ ਬਹੁਤ ਹੀ ਇੱਜ਼ਤ ਹੈ। ਪਿੰਡਾਂ ਵਿਚ ਦੇਵਤਿਆਂ ਵਾਂਗ ਉਨ੍ਹਾਂ ਦੀ ਪੂਜਾ ਹੁੰਦੀ

ਸੀ, ਸੰਸਾਰੀ ਔਕੜਾਂ ਦੀ ਨਵਿਰਤੀ ਲਈ ਲੋਕੀਂ ਗਨੇਸ਼ ਦੇਵਤੇ ਕੋਲੋਂ ਵੱਧ ਕੇ ਉਨ੍ਹਾਂ ਉਤੇ ਇਤਬਾਰ ਕਰਦੇ ਸਨ। ਇਹੋ ਹੀ ਕਾਰਨ ਸੀ ਕਿ ਜਿਹੜੀਆਂ ਚੀਜ਼ਾਂ ਪਹਿਲਾਂ ਗਨੇਸ਼ ਦੇਵਤਾ ਦੇ ਅੱਗੇ ਚੜ੍ਹਾਈਆਂ ਜਾਂਦੀਆਂ ਸਨ, ਹੁਣ ਉਨ੍ਹਾਂ ਦੀ ਭੇਟਾ ਹੁੰਦੀਆਂ ਸਨ। ਨੀਲ ਰਤਨ ਦੀ ਰੀਸੇ ਇਕ ਦਿਨ ਸਮਾਂ ਪਾ ਕੇ ਮੈਂ ਵੀ ਕਲਕੱਤੇ ਨੱਸ ਗਿਆ। ਪਹਿਲਾਂ ਤਾਂ ਉਥੇ ਮੈਂ ਆਪਣੇ ਪਿੰਡ ਦੇ ਇਕ ਨੌਕਰ ਦੇ ਮਕਾਨ ਤੇ ਜਾ ਟਿਕਿਆ, ਪਰ ਕੁਝ ਚਿਰ ਪਿਛੋਂ ਪਿਤਾ ਜੀ ਮੈਨੂੰ ਵਿਦਿਆ ਪ੍ਰਾਪਤੀ ਲਈ ਖ਼ਰਚ ਭੇਜਣ ਲੱਗ ਪਏ, ਇਸ ਲਈ ਮੈਂ ਬਾਕਾਇਦਾ ਸਕੂਲ ਵਿਚ ਪੜ੍ਹਨ ਲੱਗ ਪਿਆ। ਇਸ ਤੋਂ ਛੁਟ ਰਾਜਸੀ ਜਲਸਿਆਂ ਵਿਚ ਵੀ ਮੈਂ ਬੜੇ ਉਤਸ਼ਾਹ ਨਾਲ ਹਿੱਸਾ ਲੈਣ ਲੱਗ ਪਿਆ ਤੇ ਮੈਨੂੰ ਇਉਂ ਭਾਸਿਆ, ਜੋ ਮਾਤ-ਭੂਮੀ ਲਈ ਮੈਨੂੰ ਆਪਣਾ ਜੀਵਨ ਕੁਰਬਾਨ ਕਰ ਦੇਣਾ ਚਾਹੀਦਾ ਹੈ। ਪਰ ਮੈਨੂੰ ਪਤਾ ਨਹੀਂ ਸੀ ਕਿ ਇਹ ਕੰਮ ਕਿਤਨਾ ਕੁ ਕਠਨ ਹੈ। ਮੈਨੂੰ ਰਾਹ ਪਾਉਣ ਵਾਲਾ ਵੀ ਕੋਈ ਨਹੀਂ ਸੀ, ਪਰ ਹੁਣ ਜਦੋਂ ਮੈਨੂੰ ਇਹ ਲਗਨ ਲੱਗ ਚੁਕੀ ਸੀ, ਮੈਂ ਹਰ ਇਕ ਲੀਡਰ ਦਾ ਲੈਕਚਰ ਸੁਣਨ ਲਈ ਜਾਂਦਾ, ਦੁਪਹਿਰ ਦੀ ਕੜਕਵੀਂ ਧੁੱਪ ਵਿਚ ਦਰ ਦਰ ਚੰਦੇ ਮੰਗਦਾ ਫਿਰਦਾ, ਕਦੇ ਸ਼ਹਿਰ ਵਿਚ ਜਲਸਿਆਂ ਦੇ ਇਸ਼ਤਿਹਾਰ ਵੰਡਦਾ ਫਿਰਦਾ। ਲੈਕਚਰ ਅਸਥਾਨ ਅੰਦਰ ਮੇਜ਼ਾਂ ਕੁਰਸੀਆਂ ਦੀ ਸਫ਼ਾਈ ਕਰ ਕੇ ਹੋਰ ਮੁੰਡਿਆਂ ਨਾਲ ਉਨ੍ਹਾਂ ਨੂੰ ਸਜਾ ਕੇ ਰੱਖਦਾ। ਜੇ ਕੋਈ ਪੁਰਸ਼ ਸਾਡੇ ਸਰਦਾਰ ਨੂੰ ਮੰਦਾ ਚੰਗਾ ਆਖਦਾ ਤਾਂ ਅਸੀਂ ਪੇਂਡੂ ਮੁੰਡੇ ਉਸ ਨਾਲ ਮਰਨ ਮਾਰਨ ਨੂੰ ਤਿਆਰ ਹੋ ਪੈਂਦੇ। ਇਸ ਤੇ ਸ਼ਹਿਰੀ ਵਾਲੰਟੀਅਰ ਸਾਡੇ ਤੇ ਹੱਸਦੇ ਤੇ ਸਾਨੂੰ ਤੰਗ ਦਿਲ ਆਖਦੇ। ਪਿੰਡ ਤੋਂ ਕਲਕੱਤੇ ਮੈਂ ਨਾਜ਼ਰ ਜਾਂ ਹੈਡ ਕਲਰਕ ਬਣਨ ਨੂੰ ਆਇਆ ਸਾਂ ਪਰ ਇਥੇ ਆ ਕੇ 'ਮੇਜ਼ਿਨੀ' ਜਾਂ 'ਗੇਰੀ ਬਾਲਡੀ' ਬਣਨ ਦਾ ਭੂਤ ਮੇਰੇ ਸਿਰ ਤੇ ਸਵਾਰ

ਹੋ ਗਿਆ ।

ਇਨ੍ਹਾਂ ਹੀ ਦਿਨਾਂ ਵਿਚ ਮੇਰੇ ਤੇ ਸੁਸ਼ੀਲਾ ਦੇ ਪਿਤਾ ਨੇ ਆਪੋ ਵਿਚ ਫ਼ੈਸਲਾ ਕਰ ਲੀਤਾ ਜੋ ਵਿਆਹ ਦੇ ਪਵਿੱਤਰ ਨਾਤੇ ਵਿਚ ਸਾਨੂੰ ਬੰਨ੍ਹ ਦਿੱਤਾ ਜਾਵੇ ।

ਜਦੋਂ ਮੈਂ ਕਲਕੱਤੇ ਆਇਆ ਸਾਂ, ਮੇਰੀ ਉਮਰ ਪੰਦਰਾਂ ਵਰ੍ਹਿਆਂ ਦੀ ਸੀ ਤੇ ਸੁਸ਼ੀਲਾ ਉਸ ਵੇਲੇ ਬਾਰ੍ਹਾਂ ਕੁ ਵਰ੍ਹਿਆਂ ਦੀ ਹੋਵੇਗੀ । ਮੇਰੀ ਉਮਰ ਉਸ ਵੇਲੇ ਅਠਾਰਾਂ ਵਰ੍ਹਿਆਂ ਦੀ ਹੋ ਚੁਕੀ ਸੀ ਤੇ ਮੇਰੇ ਪਿਤਾ ਜੀ ਦਾ ਖ਼ਿਆਲ ਸੀ ਕਿ ਜਿਤਨਾ ਛੇਤੀ ਸਾਡਾ ਵਿਆਹ ਹੋ ਜਾਵੇ, ਉਤਨਾ ਹੀ ਚੰਗਾ ਹੋਵੇਗਾ । ਕਿਉਂਕਿ ਉਹ ਸਮਝਦੇ ਸਨ ਕਿ ਮੇਰੀ ਉਮਰ ਵੱਡੀ ਹੋ ਗਈ ਹੈ, ਪਰ ਮੈਂ ਦਿਲ ਵਿਚ ਸਹੁੰ ਖਾਧੀ ਹੋਈ ਸੀ ਕਿ ਸਾਰੀ ਉਮਰ ਵਿਆਹ ਨਹੀਂ ਕਰਾਂਗਾ ਤੇ ਆਪਣਾ ਸਾਰਾ ਜੀਵਨ ਮਾਤ-ਭੂਮੀ ਦੀ ਸੇਵਾ ਲਈ ਅਰਪਨ ਕਰ ਦੇਵਾਂਗਾ । ਮੈਂ ਆਪਣੇ ਪਿਤਾ ਜੀ ਨੂੰ ਆਖ ਦਿੱਤਾ ਕਿ ਵਿਦਿਆ ਖ਼ਤਮ ਕਰਨ ਤੋਂ ਪਹਿਲਾਂ ਮੈਂ ਕਦਾਚਿਤ ਵਿਆਹ ਨਹੀਂ ਕਰਾਂਗਾ ।

ਦੋ ਤਿੰਨ ਮਹੀਨਿਆਂ ਮਗਰੋਂ ਮੈਨੂੰ ਪਤਾ ਲੱਗਾ ਕਿ ਸੁਸ਼ੀਲਾ ਦਾ ਵਿਆਹ ਰਾਮ ਲਾਲ ਵਕੀਲ ਨਾਲ ਹੋ ਗਿਆ ਹੈ । ਇਹ ਉਹ ਸਮਾਂ ਸੀ ਜਦੋਂ ਮੈਂ ਕਾਂਗਰਸ ਦੇ ਸਾਲਾਨਾ ਜਲਸੇ ਲਈ ਚੰਦਾ ਇਕੱਤ੍ਰ ਕਰਨ ਵਿਚ ਜੁਟਿਆ ਪਿਆ ਸਾਂ, ਇਸ ਲਈ ਇਸ ਖ਼ਬਰ ਦਾ ਮੇਰੇ ਉਤੇ ਕੋਈ ਖ਼ਾਸ ਅਸਰ ਨ ਹੋਇਆ ।

ਮੈਂ ਮੈਟ੍ਰਿਕ ਪਾਸ ਕਰ ਚੁਕਾ ਸਾਂ ਤੇ ਐਫ਼. ਏ. ਦਾ ਇਮਤਿਹਾਨ ਦੇਣ ਵਾਲਾ ਹੀ ਸਾਂ ਕਿ ਮੇਰੇ ਪਿਤਾ ਜੀ ਚੜ੍ਹਾਈ ਕਰ ਗਏ । ਹੁਣ ਤਾਂ ਕਾਲਜ ਛੱਡਣ ਲਈ ਮੈਂ ਮਜਬੂਰ ਸਾਂ । ਮੈਂ ਨੌਕਰੀ ਦੀ ਭਾਲ ਕਰਨ ਲੱਗਾ ਤੇ ਚੰਗੇ ਭਾਗਾਂ ਨੂੰ ਛੇਤੀ ਹੀ ਇਕ ਮਿਡਲ ਸਕੂਲ ਵਿਚ ਮੈਨੂੰ ਇਕ ਮਾਸਟ੍ਰੀ ਦੀ ਅਸਾਮੀ ਮਿਲ

ਗਈ। ਮੈਂ ਦਿਲ ਵਿਚ ਪ੍ਰਸੰਨ ਹੋਕੇ ਆਖਿਆ, ਕਿਹਾ ਹੀ ਯੋਗ ਕੰਮ ਮੈਨੂੰ ਹੱਥ ਲੱਗ ਗਿਆ ਹੈ। ਮੈਂ ਆਪਣੇ ਵਿਦਿਆਰਥੀਆਂ ਨੂੰ ਭਾਰਤ ਮਾਤਾ ਦੀ ਸੇਵਾ ਦਾ ਉਪਦੇਸ਼ ਕੀਤਾ ਕਰਾਂਗਾ। ਮੈਂ ਕੰਮ ਅਰੰਭ ਕਰ ਦਿੱਤਾ, ਪਰ ਮੈਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਇਮਤਿਹਾਨ ਵਿਚ ਚੰਗੇ ਨਤੀਜੇ ਵਿਖਾਣ ਦਾ ਕੰਮ ਹਿੰਦੁਸਤਾਨ ਦੀ ਸੇਵਾ ਤੋਂ ਬਹੁਤ ਵਧੀਕ ਜ਼ਰੂਰੀ ਹੈ। ਜਦੋਂ ਮੈਂ ਮੁੰਡਿਆਂ ਨੂੰ ਵਿਆਕਰਣ ਜਾਂ ਅਲਜਬਰੇ ਤੋਂ ਬਿਨਾਂ ਕੋਈ ਹੋਰ ਗੱਲ ਦੱਸਦਾ ਤਾਂ ਸਕੂਲ ਦੇ ਹੈਡ ਮਾਸਟਰ ਜੀ ਮੇਰੇ ਉਤੇ ਸਖ਼ਤ ਨਾਰਾਜ਼ ਹੁੰਦੇ। ਬਸ ਕੁਝ ਮਹੀਨਿਆਂ ਵਿਚ ਹੀ ਮੇਰਾ ਜੋਸ਼ ਵੀ ਠੰਢਾ ਪੈ ਗਿਆ। ਇਕ ਮਾਸਟਰ ਨੂੰ ਸਕੂਲ ਵਿਚ ਹੀ ਰਾਤ ਨੂੰ ਸੌਣਾ ਪੈਂਦਾ ਹੁੰਦਾ ਸੀ, ਤਾ ਜੁ ਨਿਗਰਾਨੀ ਦਾ ਕੰਮ ਚੰਗੀ ਤਰ੍ਹਾਂ ਹੋ ਸਕੇ। ਕੰਵਾਰਾ ਹੋਣ ਕਰ ਕੇ ਇਹ ਬਲਾ ਮੇਰੇ ਗਲੇ ਹੀ ਪਈ।

ਮੇਰਾ ਮਕਾਨ ਸਕੂਲ ਦੇ ਲਾਗੇ ਹੀ ਸੀ, ਇਸ ਦੇ ਸਾਹਮਣੇ ਇਕ ਤਾਲਾਬ ਸੀ ਜਿਸ ਦੇ ਚੁਗਿਰਦੇ ਨਾਰੀਅਲ ਦੇ ਬੂਟੇ ਸਨ। ਮਕਾਨ ਦੇ ਵਿਹੜੇ ਵਿਚ ਦੋ ਤਿੰਨ ਨਿੰਮ ਦੇ ਬ੍ਰਿਛ ਸਨ, ਜਿਨ੍ਹਾਂ ਦੀ ਛਾਉਂ ਗਰਮੀ ਦੀ ਰੁੱਤ ਵਿਚ ਡਾਹਢਾ ਆਰਾਮ ਦੇਂਦੀ ਸੀ। ਸਚੇਂ ਇਕ ਗੱਲ ਮੈਂ ਭੁਲ ਗਿਆ, ਰਾਮ ਲਾਲ ਵਕੀਲ ਦਾ ਮਕਾਨ ਵੀ ਸਾਡੇ ਲਾਗੇ ਹੀ ਸੀ। ਮੈਂ ਇਹ ਵੀ ਜਾਣਦਾ ਸਾਂ ਕਿ ਉਸ ਦੀ ਪਤਨੀ, ਮੇਰੀ ਬਾਲ ਸਖਾਈ ਸੰਗਣ ਸੁਸ਼ੀਲਾ, ਉਸ ਦੇ ਕੋਲ ਹੀ ਰਹਿੰਦੀ ਹੈ।

ਰਾਮ ਲਾਲ ਬਾਬੂ ਨਾਲ ਮੇਰੀ ਜਾਣ ਪਹਿਚਾਣ ਹੋ ਗਈ। ਮੈਂ ਨਹੀਂ ਜਾਣਦਾ ਸਾਂ ਕਿ ਰਾਮ ਲਾਲ ਬਾਬੂ ਨੂੰ ਵੀ ਪਤਾ ਹੈ ਜਾਂ ਨਹੀਂ ਕਿ ਸੁਸ਼ੀਲਾ ਤੇ ਮੈਂ ਬਾਲਪਨ ਵਿਚ ਇਕੱਠੇ ਖੇਡਦੇ ਰਹੇ ਹਾਂ, ਤੇ ਮੈਂ ਵੀ ਉਨ੍ਹਾਂ ਨੂੰ ਸੁਝਾਵਣਾ ਯੋਗ ਨਾ ਸਮਝਿਆ। ਹੁਣ ਮੈਂ ਭੁਲ ਚੁਕਾ ਸਾਂ ਕਿ ਸੁਸ਼ੀਲਾ ਕਦੇ ਮੇਰੀ ਸੀ। ਛੁਟੀ ਵਾਲੇ ਇਕ

ਦਿਨ ਮੈਂ ਰਾਮ ਲਾਲ ਦੇ ਮਕਾਨ ਤੇ ਗਿਆ, ਮੈਨੂੰ ਹੁਣ ਚੇਤੇ ਨਹੀਂ ਰਿਹਾ ਜੋ ਅਸਾਂ ਕੀ ਗੱਲਾਂ ਬਾਤਾਂ ਕੀਤੀਆਂ। ਸ਼ਾਇਦ ਹਿੰਦੁਸਤਾਨ ਦੇ ਭਵਿਖਤ ਦੀ ਹੀ ਚਰਚਾ ਸੀ। ਇਤਨੇ ਵਿਚ ਚੂੜੀਆਂ ਦੀ ਛਨਕਾਰ, ਰੇਸ਼ਮੀ ਸਾੜ੍ਹੀ ਦੀ ਖੜ ਖੜ ਤੇ ਕੋਮਲ ਪੈਰਾਂ ਦੀ ਚਾਪ ਮੇਰੇ ਕੰਨੀਂ ਪਈ ਤੇ ਮੈਨੂੰ ਨਿਸਚਾ ਹੋ ਗਿਆ ਕਿ ਦਰਵਾਜ਼ੇ ਦੀ ਇਕ ਝੀਤ ਵਿਚੋਂ ਦੋ ਅੱਖਾਂ ਮੇਰੇ ਵੱਲ ਝਾਕ ਰਹੀਆਂ ਹਨ।

ਇਸ ਵੇਲੇ ਬਿਜਲੀ ਦੀ ਤੇਜ਼ੀ ਨਾਲ ਮੇਰੇ ਦਿਲ ਉਤੇ, ਦੋ ਅੱਖਾਂ ਦੀ, ਹਾਂ ਜੀ, ਸੁੰਦਰ ਕਾਲੀਆਂ ਅੱਖਾਂ ਦੀ, ਜਿਨ੍ਹਾਂ ਵਿਚੋਂ ਕਦੇ ਪਿਆਰ ਦੀਆਂ ਕਿਰਨਾਂ ਨਿਕਲਦੀਆਂ ਹੁੰਦੀਆਂ ਸਨ ਤੇ ਜਿਹੜੀਆਂ ਮੇਰੇ ਵੇਖਣ ਲਈ ਕਦੇ ਬੇ-ਤਾਬ ਹੁੰਦੀਆਂ ਸਨ, ਮੂਰਤੀ ਖਿੱਚੀ ਗਈ। ਕਿਸੇ ਲੁਕੀ ਹੋਈ ਸ਼ਕਤੀ ਨੇ ਮੇਰੇ ਦਿਲ ਨੂੰ ਜ਼ੋਰ ਨਾਲ ਮੱਲ ਸੁੱਟਿਆ ਤੇ ਮੇਰੇ ਦਿਲ ਵਿਚ ਦਰਦ ਹੋਣ ਲੱਗ ਪਿਆ।

ਮੈਂ ਆਪਣੇ ਡੇਰੇ ਮੁੜ ਆਇਆ। ਮੇਰੇ ਦਿਲ ਨੂੰ ਚੈਨ ਨਹੀਂ ਸੀ; ਲਿਖਣ ਪੜ੍ਹਨ ਵਿਚ ਰੁਝ ਕੇ, ਮੈਂ ਇਸ ਖ਼ਿਆਲ ਨੂੰ ਦਿਲ ਤੋਂ ਭੁਲਾਣਾ ਚਾਹੁੰਦਾ ਸਾਂ, ਪਰ ਇਹ ਕਿੱਥੋਂ ?

ਰਾਤ ਨੂੰ ਸੌਣ ਵੇਲੇ ਮੈਂ ਦਿਲ ਨੂੰ ਤਸੱਲੀ ਦੇਂਦੇ ਹੋਏ ਪੁੱਛਿਆ, "ਕਿਉਂ ਭਈ ਤੈਨੂੰ ਕੀ ਦੁੱਖ ਹੈ ?" ਦਿਲ ਨੇ ਮੈਨੂੰ ਆਖਿਆ, "ਦੱਸ ਤੇਰੀ ਸੁਸ਼ੀਲਾ ਕਿੱਥੇ ਹੈ ?" ਮੈਂ ਉੱਤਰ ਦਿੱਤਾ, 'ਉਸ ਨੂੰ ਮੈਂ ਆਪਣੀ ਖ਼ੁਸ਼ੀ ਨਾਲ ਛੱਡਿਆ ਹੈ, ਕੀ ਹੁਣ ਤੋੜੀ ਉਹ ਮੈਨੂੰ ਉਡੀਕ ਸਕਦੀ ਸੀ ?"

"ਹੁਣ ਭਾਵੇਂ ਤੂੰ ਕੁਝ ਪਿਆ ਕਰ, ਹੁਣ ਤਾਂ ਅੱਖ ਭਰ ਕੇ ਵੇਖਣ ਦੀ ਵੀ ਤੈਨੂੰ ਆਗਿਆ ਨਹੀਂ ਹੈ। ਤੂੰ ਆਪਣੀ ਬਾਲ ਸਖਾਈ ਸੁਸ਼ੀਲਾ ਦੀਆਂ ਪਿਆਰੀਆਂ ਚੂੜੀਆਂ ਦੀ ਛਨਕਾਰ ਸੁਣੀ, ਉਸ ਦੀ ਰੇਸ਼ਮੀ ਸਾੜ੍ਹੀ ਦੀ ਖੜ ਖੜ ਤੇ ਕੋਮਲ ਪੈਰਾਂ ਦੀ

ਰਾਪ ਤੇਰੇ ਕੰਨੀਂ ਪਈ। ਤੂੰ ਉਸ ਹਵਾ ਵਿਚ ਸਾਹ ਲਿਆ, ਜਿਸ ਵਿਚ ਸੁਸ਼ੀਲਾ ਲੈਂਦੀ ਹੈ, ਪਰ ਹੁਣ ਤੇਰੇ ਤੇ ਉਸ ਦੇ ਵਿਚਕਾਰ ਇਕ ਕੰਧ ਖੜੀ ਹੋਈ ਦਿਸ ਰਹੀ ਹੈ !''

ਮੈਂ ਆਖਿਆ, ''ਜੇ ਇਹੋ ਹੀ ਗੱਲ ਹੈ ਤਾਂ ਫ਼ਿਕਰ ਹੀ ਕੀ ਹੈ; ਮੈਂ ਨਹੀਂ ਜਾਣਦਾ ਕਿ ਸੁਸ਼ੀਲਾ ਕੌਣ ਏ।'' ਦਿਲ ਨੇ ਆਖਿਆ, ''ਇਹ ਠੀਕ ਹੈ ਕਿ ਅੱਜ ਉਹ ਤੇਰੀ ਯਾਦੋਂ ਲਹਿ ਗਈ ਏ, ਪਰ ਕੀ ਉਹ ਤੇਰੀ ਹੋ ਨਹੀਂ ਸਕਦੀ ਸੀ ?''

ਉਫ਼, ਇਹ ਸਭ ਕੁਝ ਸੱਚ ਹੈ, ਉਹ ਦੁੱਖ ਤੇ ਸੁਖ ਵਿਚ ਮੇਰੀ ਸਾਂਝੀਵਾਲ ਹੁੰਦੀ। ਜਾਨ ਤੋਂ ਪਿਆਰੀ ਤੇ ਅੱਖਾਂ ਦਾ ਤਾਰਾ ਹੁੰਦੀ, ਪਰ ਹੁਣ ਉਹ ਮੇਰੇ ਲਈ ਕੋਈ ਹੋਰ ਹੈ, ਓਪਰੀ ਹੈ, ਜਿਸ ਨੂੰ ਵੇਖਣ ਦਾ ਵੀ ਮੇਰਾ ਕੋਈ ਹੱਕ ਨਹੀਂ, ਜਿਸ ਦੇ ਨਾਲ ਗੱਲ ਬਾਤ ਕਰਨੀ ਨਾ-ਮੁਨਾਸਬ ਹੈ ਤੇ ਜਿਸ ਦਾ ਧਿਆਨ ਕਰਨਾ ਵੀ ਪਾਪ ਹੈ। ਪ੍ਰੰਤੂ ਫਿਰ ਵੀ ਸੁਸ਼ੀਲਾ ਦੀ ਯਾਦ ਮੇਰੇ ਕਲੇਜੇ ਨੂੰ ਸਾੜ ਰਹੀ ਸੀ। ਕਿਸੇ ਕੰਮ ਕਾਜ ਵਿਚ ਮੇਰਾ ਦਿਲ ਨਹੀਂ ਲੱਗਦਾ ਸੀ। ਜਦੋਂ ਦੁਪਹਿਰ ਦੇ ਵੇਲੇ ਛੁੱਟੀ ਮਿਲਣ ਤੇ ਸਕੂਲ ਦੇ ਮੁੰਡੇ ਰੌਲਾ ਪਾਂਦੇ, ਨਿੰਮ ਦੇ ਬ੍ਰਿਛ ਦੀ ਠੰਢੀ ਠੰਢੀ ਪੌਣ ਪਸੀਨੇ ਨੂੰ ਸੁਕਾਂਦੀ, ਤਦ ਮੇਰੇ ਕਲੇਜੇ ਵਿਚ ਇਕ ਗੁੱਝੀ ਧੂਹ ਪੈਣ ਲੱਗ ਪੈਂਦੀ। ਮੈਨੂੰ ਨਹੀਂ ਪਤਾ ਲੱਗਦਾ ਸੀ ਜੋ ਇਹ ਧੂਹ ਕੀ ਸੀ। ਪਰ ਮੈਨੂੰ ਹੁਣ ਇਹ ਨਿਸਚੇ ਹੋ ਚੁਕਾ ਸੀ ਕਿ ਮੁੰਡਿਆਂ ਦੀਆਂ ਕਾਪੀਆਂ ਠੀਕ ਕਰਦਿਆਂ ਤੇ ਹਿੰਦੁਸਤਾਨ ਦਾ ਭਵਿਖਤ ਸੋਚਣ ਨਾਲ ਮੇਰੀ ਉਮਰ ਨਹੀਂ ਗੁਜ਼ਰ ਸਕਦੀ। ਸਕੂਲ ਦੇ ਸਮੇਂ ਤੋਂ ਉਪਰੰਤ ਆਪਣੇ ਮਕਾਨ ਵਿਚ ਟਿਕਣਾ ਵੀ ਮੇਰੇ ਲਈ ਕਠਿਨ ਹੋ ਰਿਹਾ ਸੀ। ਮੈਨੂੰ ਉਸ ਵੇਲੇ ਖ਼ਿਆਲ ਆਉਂਦਾ ਕਿ ਸਾਡੀ ਵਰਤਮਾਨ ਸੁਸਾਇਟੀ ਵਿਚ ਕੋਈ ਚੀਜ਼ ਵੀ ਮਨ ਭਾਉਂਦੀ ਨਹੀਂ। ਮਨੁੱਖ ਕਿਤਨਾ ਮੂਰਖ ਹੈ ਜੋ ਨਾ ਪ੍ਰਾਪਤ ਹੋਣ ਵਾਲੀਆਂ

ਵਸਤਾਂ ਦੇ ਜਤਨਾਂ ਵਿਚ ਆਪਣੇ ਜੀਵਨ ਨੂੰ ਕੌੜਾ ਕਰ ਲੈਂਦਾ ਹੈ।

ਜੇ ਕਦੇ ਮੈਂ ਚਾਹੁੰਦਾ ਤਾਂ ਸੁਸ਼ੀਲਾ ਨਾਲ ਵਿਆਹ ਕਰ ਕੇ ਇਹ ਦਿਨ ਮੌਜਾਂ ਬਹਾਰਾਂ ਵਿਚ ਬਤੀਤ ਕਰ ਸਕਦਾ ਸਾਂ, ਪਰ ਮੇਰੇ ਸਿਰ ਤੇ ਤਾਂ ਉਸ ਵੇਲੇ ਹਿੰਦੁਸਤਾਨ ਦਾ ਸਭ ਤੋਂ ਵੱਡਾ ਲੀਡਰ ਬਣਨ ਦਾ ਭੂਤ ਸਵਾਰ ਸੀ। ਕਿੱਥੇ ਉਹ ਤੇ ਕਿੱਥੇ ਇਹ ਕਿ ਮੈਂ ਹੁਣ ਸਕੂਲ ਵਿਚ ਮਾਸਟਰ ਹਾਂ ਤੇ ਇਹ ਰਾਮ ਲਾਲ ਬਾਬੂ ਜਿਸ ਨੂੰ ਕੋਈ ਜਾਣਦਾ ਵੀ ਨਹੀਂ ਸੀ, ਅੱਜ ਸੁਸ਼ੀਲਾ ਦਾ ਮਾਲਕ ਹੈ। ਸੁਸ਼ੀਲਾ ਦੇ ਦਿਲ ਵਿਚ ਉਸ ਲਈ ਕੋਈ ਖ਼ਾਸ ਖਿਚ ਨਹੀਂ ਤੇ ਉਸ ਲਈ ਸੁਸ਼ੀਲਾ ਹੋਰ ਸਾਧਾਰਨ ਕੁੜੀਆਂ ਵਾਂਗ ਹੀ ਸੀ। ਉਹ ਪੈਸੇ ਦਾ ਪੀਰ ਸੀ ਤੇ ਸੁਸ਼ੀਲਾ ਉਸ ਲਈ ਰੋਟੀ ਪਕਾਂਦੀ ਸੀ। ਜੇ ਕਦੇ ਕਿਸੇ ਦਿਨ ਰਿੰਨ੍ਹਣ ਪਕਾਣ ਵਿਚ ਕੋਈ ਕਸਰ ਰਹਿ ਜਾਂਦੀ ਤਾਂ ਉਹ ਉਸ ਨੂੰ ਝਿੜਕਦਾ ਤੇ ਜਦ ਕਦੇ ਖ਼ੁਸ਼ ਹੁੰਦਾ, ਉਸ ਨੂੰ ਚੂੜੀਆਂ ਬਣਵਾ ਦਿੰਦਾ।

ਰਾਮ ਲਾਲ ਬਾਬੂ ਕਿਸੇ ਜ਼ਰੂਰੀ ਮੁਕੱਦਮੇ ਤੇ ਭੁਗਤਣ ਲਈ ਕਿਧਰੇ ਬਾਹਰ ਗਿਆ। ਹੁਣ ਸੁਸ਼ੀਲਾ ਵੀ ਮੇਰੇ ਵਾਂਗ ਹੀ ਮਕਾਨ ਵਿਚ ਇਕੱਲੀ ਸੀ।

ਮੈਨੂੰ ਚੰਗੀ ਤਰ੍ਹਾਂ ਚੇਤੇ ਹੈ ਕਿ ਉਹ ਸੋਮਵਾਰ ਦਾ ਦਿਨ ਸੀ, ਸਵੇਰ ਤੋਂ ਹੀ ਅਸਮਾਨ ਤੇ ਬੱਦਲ ਛਾਏ ਹੋਏ ਸਨ। ਦਸ ਵਜੇ ਮੀਂਹ ਵੱਸਣ ਲੱਗ ਪਿਆ। ਮੌਸਮ ਖ਼ਰਾਬ ਹੋਣ ਕਰ ਕੇ ਮਾਸਟਰ ਨੇ ਸਕੂਲ ਬੰਦ ਕਰ ਦਿੱਤਾ। ਸਾਰਾ ਦਿਨ ਤੇ ਰਾਤ ਮੀਂਹ ਵੱਸਦਾ ਰਿਹਾ। ਅਗਲੇ ਦਿਨ ਦੁਪਹਿਰ ਦੇ ਵੇਲੇ ਮੀਂਹ ਬਹੁਤ ਹੀ ਜ਼ੋਰ ਨਾਲ ਵੱਸਣ ਲੱਗ ਪਿਆ ਤੇ ਉਸ ਦੇ ਨਾਲ ਹੀ ਇਤਨੇ ਜ਼ੋਰ ਦੀ ਹਨ੍ਹੇਰੀ ਵੱਗਣ ਲੱਗ ਪਈ ਕਿ ਰੱਬ ਹੀ ਰੱਖੇ। ਜਿਉਂ ਜਿਉਂ ਰਾਤ ਹੁੰਦੀ ਗਈ, ਮੀਂਹ ਤੇ ਹਨ੍ਹੇਰੀ ਤੇਜ਼ ਹੁੰਦੇ ਗਏ। ਇਸ ਗੱਲ ਦੇ ਦੱਸਣ ਦੀ ਕੀ ਲੋੜ ਹੈ ਕਿ ਇਹੋ ਜਿਹੀ ਰਾਤ ਸੌਣ ਦਾ ਜਤਨ

ਰਨਾ ਭੀ ਨਿਸਫ਼ਲ ਹੁੰਦਾ ਹੈ।

ਉਸ ਵੇਲੇ ਮੈਨੂੰ ਚੇਤੇ ਆ ਗਿਆ ਕਿ ਇਸ ਡਰਾਉਣੀ ਰਾਤ ਨੂੰ ਸੁਸ਼ੀਲਾ ਆਪਣੇ ਮਕਾਨ ਤੇ ਇਕੱਲੀ ਹੋਵੇਗੀ। ਸਾਡੇ ਸਕੂਲ ਦਾ ਮਕਾਨ ਉਸ ਦੇ ਬੰਗਲੇ ਤੋਂ ਉੱਚਾ ਤੇ ਬਹੁਤ ਪੱਕਾ ਸੀ। ਦਿਲ ਵਿਚ ਮੁੜ ਮੁੜ ਕੇ ਖ਼ਿਆਲ ਆਉਂਦਾ ਕਿ ਕੇਵਲ ਸੁਸ਼ੀਲਾ ਦਾ ਪਤਾ ਲੈਣ ਲਈ ਹੀ ਬਾਹਿਰ ਨਿਕਲਾਂ, ਪਰ ਹਿੰਮਤ ਨਾ ਪਈ। ਰਾਤ ਦੇ ਡੇਢ ਕੁ ਵਜੇ ਮੈਨੂੰ ਵੱਗਦੇ ਦਰਿਆ ਦੀਆਂ ਸ਼ਾਂ ਸ਼ਾਂ ਕਰਦੀਆਂ ਲਹਿਰਾਂ ਦੀ ਆਵਾਜ਼ ਸੁਣਾਈ ਦਿੱਤੀ। ਦੂਰ ਵੱਗਣ ਵਾਲੇ ਦਰਿਆ ਦਾ ਪਾਣੀ ਬੜੀ ਤੇਜ਼ੀ ਨਾਲ ਸ਼ਹਿਰ ਵੱਲ ਆ ਰਿਹਾ ਸੀ। ਮੈਂ ਆਪਣੇ ਕਮਰੇ ਚੋਂ ਨਿਕਲ ਕੇ ਸੁਸ਼ੀਲਾ ਦੇ ਮਕਾਨ ਵੱਲ ਨੱਸ ਪਿਆ। ਜਦੋਂ ਮੈਂ ਸਕੂਲ ਦੇ ਲਾਗੇ ਦੇ ਤਲਾ ਕੋਲ ਪੁੱਜਾ ਤਦੋਂ ਸਕੂਲ ਦੀ ਸੜਕ ਦਰਿਆ ਬਣ ਚੁਕੀ ਸੀ। ਸਕੂਲ ਦੀ ਕੁਰਸੀ ਕਈ ਸਤਾਰਾਂ ਫ਼ੁਟ ਉੱਚੀ ਸੀ, ਪਰ ਪਾਣੀ ਤੇਜ਼ੀ ਨਾਲ ਚੜ੍ਹ ਰਿਹਾ ਸੀ। ਮੈਂ ਦੂਜੇ ਕੰਢੇ ਵੱਲ ਪੁੱਜਾ, ਜਦੋਂ ਮੈਂ ਕੰਢੇ ਦੇ ਨੇੜੇ ਪੁੱਜਿਆ ਤਾਂ ਮੈਨੂੰ ਆਪਣੇ ਵੱਲ ਆਉਂਦਾ ਇਕ ਹੋਰ ਪੁਰਸ਼ ਵਿਖਾਈ ਦਿੱਤਾ। ਉਹ ਕੌਣ ਸੀ ? ਮੇਰੇ ਸਰੀਰ ਦਾ ਅੰਗ ਅੰਗ ਕੰਬ ਰਿਹਾ ਸੀ ਤੇ ਮੇਰੀ ਆਤਮਾ ਜਾਗ ਉੱਠੀ ਸੀ; ਮੈਨੂੰ ਨਿਸਚੇ ਹੋ ਗਿਆ ਜੋ ਉਸ ਨੇ ਮੈਨੂੰ ਪਛਾਣ ਲਿਆ ਹੈ।

ਅਸੀਂ ਦੋਵੇਂ ਇਕ ਉੱਚੀ ਥਾਂ ਤੇ ਖੜੇ ਸਾਂ ਤੇ ਸਾਡੇ ਚਾਰੋਂ ਪਾਸੇ ਪਾਣੀ ਹੀ ਪਾਣੀ ਸੀ। ਇਸ ਵੇਲੇ ਹਨ੍ਹੇਰਾ ਘੁਪ ਪਿਆ ਹੋਇਆ ਸੀ ਤੇ ਅਸੀਂ ਦੋਵੇਂ ਚੁਪ-ਚੁਪੀਤੇ ਖੜੇ ਸਾਂ। ਇਥੋਂ ਤੋੜੀ ਕਿ ਅਸਾਂ ਨੇ ਇਕ ਦੂਜੇ ਦੀ ਸੁਖ ਸਾਂਦ ਵੀ ਨਾ ਪੁੱਛੀ। ਕੇਵਲ ਅਸੀਂ ਇਕ ਦੂਜੇ ਨੂੰ ਤਕ ਰਹੇ ਸਾਂ ਤੇ ਮੌਤ ਨੇ ਹੜ੍ਹ ਦੇ ਭੇਸ ਵਿਚ ਚਾਰੇ ਪਾਸਿਉਂ ਘੇਰਿਆ ਹੋਇਆ ਸੀ।

ਅੱਜ ਸਾਰੇ ਸੰਸਾਰ ਨੂੰ ਛੱਡ ਕੇ ਸੁਸ਼ੀਲਾ ਮੇਰੇ ਕੋਲ ਖੜੀ

ਸੀ, ਅੱਜ ਮੇਰੇ ਬਿਨਾਂ ਉਸ ਦਾ ਹੋਰ ਕੋਈ ਨਹੀਂ ਸੀ, ਅੱਜ ਨਿੱਕਿਆਂ ਹੁੰਦਿਆਂ ਦੀ ਮੇਰੀ ਸਾਥਣ ਸੁਸ਼ੀਲਾ, ਜਿਸ ਦੇ ਨਾਲ ਮੈਂ ਕਦੇ ਪਤੀ ਪਤਨੀ ਦੀ ਖੇਡ ਖੇਡਦਾ ਹੁੰਦਾ ਸਾਂ, ਫੇਰ ਚਿਰ ਮਗਰੋਂ ਮੈਨੂੰ ਮਿਲੀ ਸੀ। ਵਿਆਹ ਦੀ ਭਾਈਚਾਰਕ ਕੈਦ ਨੇ ਮੈਨੂੰ ਉਸ ਤੋਂ ਵਿਛੋੜ ਦਿੱਤਾ ਸੀ, ਪਰ ਹੜ੍ਹ ਦੀਆਂ ਖ਼ੂਨੀ ਲਹਿਰਾਂ ਨੇ ਉਸ ਨੂੰ ਮੇਰੇ ਕੋਲ ਲਿਆ ਖੜਾ ਕੀਤਾ ਸੀ। ਅਸੀਂ ਉਸ ਵੇਲੇ ਦੋ ਅੱਡੋ ਅੱਡ ਮੂਰਤੀਆਂ ਸਾਂ, ਪਰ ਹੜ੍ਹ ਦੀ ਇਕੋ ਲਹਿਰ ਸਾਨੂੰ ਦੋਹਾਂ ਨੂੰ ਮੌਤ ਦੀ ਝੋਲੀ ਵਿਚ ਪਾ ਕੇ ਇਕ ਕਰ ਸਕਦੀ ਸੀ।

ਮੇਰਾ ਦਿਲ ਆਖਦਾ ਸੀ, ਰੱਬ ਕਰੇ ਕਿ ਉਹ ਲਹਿਰ ਕਦੇ ਨਾ ਆਵੇ ਤੇ ਸੁਸ਼ੀਲਾ ਆਪਣੇ ਪਤੀ ਨਾਲ ਸੁੱਖੀ ਸਾਂਦੀ ਜੀਵਨ ਬਤੀਤ ਕਰੇ। ਪਿਆਰਿਆਂ ਸਾਕਾਂ ਸਬੰਧੀਆਂ, ਧੀਆਂ ਪੁੱਤਰਾਂ ਵਿਚ ਲੱਖਾਂ ਵਰ੍ਹੇ ਜੀਂਵਦੀ ਰਹੇ। ਮੈਂ ਇਕੋ ਰਾਤ ਵਿਚ, ਹਾਂ ਜੀ ਇਕੋ ਖ਼ੂਨੀ ਰਾਤ ਵਿਚ ਹੀ ਸਦਾ ਦਾ ਸੁਖ ਪ੍ਰਾਪਤ ਕਰ ਲੀਤਾ ਸੀ। ਰਾਤ ਮੁਕ ਗਈ, ਹੜ੍ਹ ਥੰਮ ਗਿਆ ਤੇ ਅਸੀਂ ਦੋਵੇਂ ਮੂੰਹ ਖੋਲ੍ਹੇ ਬਿਨਾਂ, ਚੁਪ ਚੁਪੀਤੇ ਇਕ ਦੂਜੇ ਤੋਂ ਵਿਛੜੇ।

ਮੈਂ ਆਖਿਆ, ਇਹ ਠੀਕ ਹੈ ਕਿ ਮੈਂ ਨਾਜ਼ਰ, ਹੈਡ ਕਲਰਕ ਜਾਂ ਗੇਰੀ ਬਾਲਡੀ ਨਹੀਂ ਬਣ ਸਕਿਆ ਤੇ ਇਸ ਵੇਲੇ ਕੇਵਲ ਇਕ ਮਾਸਟਰ ਹਾਂ, ਪ੍ਰੰਤੂ ਇਸ ਇਕ ਰਾਤ ਨੇ ਮੇਰੇ ਜੀਵਨ ਨੂੰ ਸਦਾ ਲਈ ਸੁਖੀ ਬਣਾ ਦਿੱਤਾ ਹੈ ਤੇ ਮੇਰੇ ਸਾਹਮਣੇ ਕੁਦਰਤ ਨੇ ਕਿਤਨੇ ਹੀ ਦਫ਼ਤਰ ਖੋਲ੍ਹ ਰੱਖੇ ਹਨ। ਇਹ ਰਾਤ ਮੇਰੀ ਉਮਰ ਦੇ ਸਾਰੇ ਦਿਨਾਂ ਤੇ ਰਾਤਾਂ ਤੋਂ ਵਧੀਕ ਸੁਖਦਾਇੀ ਸੀ।

—o—

## ੨

# ਝੂਠੀ ਪ੍ਰੀਤ

"ਡਾਕਟਰ, ਡਾਕਟਰ !"

ਅੱਧੀ ਰਾਤ ਦੇ ਸਮੇਂ ਇਸ ਘਬਰਾਈ ਹੋਈ ਅਵਾਜ਼ ਨੇ ਮੈਨੂੰ ਨੀਂਦ ਤੋਂ ਜਗਾ ਦਿਤਾ। ਅੱਖਾਂ ਖੋਲ੍ਹ ਕੇ ਵੇਖਣ ਤੋਂ ਪਤਾ ਲਗਾ ਜੋ ਸਾਡੇ ਪਿੰਡ ਦੇ ਜ਼ਿਮੀਂਦਾਰ ਬਨਾਰਸੀ ਬਾਬੂ ਖੜੇ ਹਨ। ਮੈਂ ਛੇਤੀ ਛੇਤੀ ਉੱਠ ਕੇ ਇਕ ਕੁਰਸੀ ਖਿੱਚਕੇ ਉਨ੍ਹਾਂ ਨੂੰ ਬੈਠਣ ਨੂੰ ਆਖਿਆ ਤੇ ਆਪ ਪਿਆਰ ਨਾਲ ਉਨ੍ਹਾਂ ਵੱਲ ਤੱਕਣ ਲਗਾ। ਘੜੀ ਵੇਖੀ ਤਾਂ ਉਸ ਵੇਲੇ ਢਾਈ ਵਜੇ ਸਨ।

ਬਨਾਰਸੀ ਬਾਬੂ ਦਾ ਮੂੰਹ ਪੀਲਾ ਤੇ ਅੱਖਾਂ ਖੁਲ੍ਹੀਆਂ ਪਈਆਂ ਸਨ। ਉਨ੍ਹਾਂ ਘਬਰਾਈ ਹੋਈ ਅਵਾਜ਼ ਵਿਚ ਆਖਿਆ "ਵੇਖੋ ਜੀ, ਡਾਕਟਰ ਜੀ ! ਬੀਮਾਰੀ ਦੀਆਂ ਨਿਸ਼ਾਨੀਆਂ ਮੁੜ ਪ੍ਰਗਟ ਹੋਣ ਲਗ ਪਈਆਂ ਹਨ, ਤੁਹਾਡੀ ਦਵਾਈ ਨੇ ਮੈਨੂੰ ਕੋਈ

ਲਾਭ ਨਹੀਂ ਪੁਚਾਇਆ।"

ਮੈਂ ਹੌਲੇ ਜਿਹੇ ਆਖਿਆ, "ਸ਼ਾਇਦ ਤੁਸੀਂ ਸ਼ਰਾਬ ਵਧੀਕ ਵਰਤਣ ਲਗ ਪਏ ਹੋ"। ਬਨਾਰਸੀ ਬਾਬੂ ਦਾ ਚਿਹਰਾ ਕ੍ਰੋ ਨਾਲ ਲਾਲ ਸੁਰਖ ਹੋ ਗਿਆ, ਤੇਜ਼ ਹੋ ਕੇ ਆਖਣ ਲਗਾ, "ਮੇਰੀ ਬੀਮਾਰੀ ਸ਼ਰਾਬ ਦੇ ਕਾਰਨ ਨਹੀਂ, ਅਸਲੀ ਕਾਰਨ ਜਾਣਨ ਲਈ ਮੇਰੀ ਸਿਰ ਬੀਤੀ ਕਹਾਣੀ ਤਾਂ ਜ਼ਰਾ ਕੁ ਸੁਣੋ।"

"ਚਾਰ ਵਰ੍ਹੇ ਹੋਏ, ਮੈਂ ਸਖ਼ਤ ਬੀਮਾਰ ਪੈ ਗਿਆ। ਮੇਰੇ ਬਚਣ ਦੀ ਕੋਈ ਆਸ ਬਾਕੀ ਨ ਰਹੀ, ਪ੍ਰੰਤੂ ਅਚਨਚੇਤ ਮੇਰੇ ਰੋਗ ਨੇ ਮੋੜਾ ਜੁ ਖਾਧਾ, ਮੈਂ ਰਾਜ਼ੀ ਹੋਣ ਲਗ ਪਿਆ ਤੇ ਇਕ ਮਹੀਨੇ ਮਗਰੋਂ ਨੌ-ਬਰ-ਨੌ ਹੋ ਗਿਆ ਮੇਰੀ ਬੀਮਾਰੀ ਵਿਚ ਮੇਰੀ ਵਹੁਟੀ ਨੇ ਰਾਤ ਦਿਨ ਇਕ ਕਰ ਛੱਡਿਆ, ਇਸ ਲੰਮੇ ਸਮੇਂ ਵਿਚ ਮੇਰੀ ਵਹੁਟੀ ਨੇ ਜਮਦੂਤ ਦੇ ਹਥੋਂ ਮੈਨੂੰ ਛੁੜਾਉਣ ਲਈ ਆਪਣੀ ਪੂਰੀ ਵਾਹ ਲਾਈ। ਇਨ੍ਹਾਂ ਦਿਨਾਂ ਵਿਚ ਨਾ ਉਸ ਦੇ ਪੇਟ ਅੰਨ ਦੀ ਛਟਾਂਕੀ ਗਈ ਤੇ ਨਾ ਹੀ ਉਸ ਦੀਆਂ ਅੱਖਾਂ ਵਿਚ ਨੀਂਦਰ ਆਈ। ਉਸ ਨੂੰ ਸਵਾਏ ਮੇਰੇ ਰਾਜ਼ੀ ਹੋਣ ਦੇ ਹੋਰ ਕੋਈ ਖ਼ਿਆਲ ਹੀ ਨਹੀਂ ਸੀ। ਧੋਖਾ ਖਾਧੇ ਹੋਏ ਬਘਿਆੜ ਵਾਂਗ ਕਾਲ ਨੇ ਮੈਨੂੰ ਛਡ ਕੇ ਆਪਣੇ ਤ੍ਰਿਖੇ ਪੰਜਿਆਂ ਨਾਲ ਮੇਰੀ ਵਹੁਟੀ ਨੂੰ ਧਰ ਦਬਾਇਆ। ਮੇਰੀ ਵਹੁਟੀ ਨੂੰ ਮੋਇਆ ਹੋਇਆ ਬੱਚਾ ਪੈਦਾ ਹੋਇਆ। ਉਸਦੀ ਸਿਹਤ ਵਿਗੜ ਗਈ ਤੇ ਉਸਦੀ ਸੇਵਾ ਕਰਨ ਦੀ ਹੁਣ ਮੇਰੀ ਵਾਰੀ ਸੀ, ਪ੍ਰੰਤੂ ਉਹ ਇਹ ਕਦ ਸਹਾਰ ਸਕਦੀ ਸੀ, ਉਹ ਮੈਨੂੰ ਆਖਦੀ, "ਤੁਸੀਂ ਕਿਉਂ ਘੜੀ ਮੁੜੀ ਮੇਰੇ ਕਮਰੇ ਵਿਚ ਆਉਂਦੇ ਜਾਂਦੇ ਰਹਿੰਦੇ ਹੋ।"

ਜੇ ਕਦੇ ਰਾਤ ਨੂੰ ਮੈਂ ਉਸ ਦੇ ਕਮਰੇ ਵਿਚ ਜਾਂਦਾ ਤੇ ਸੇਵਾ ਕਰਦਾ ਤਾਂ ਉਹ ਘਬਰਾ ਜਾਂਦੀ, ਜੇ ਕਦੇ ਉਸ ਦੀ ਸੇਵਾ ਦੇ ਕਾਰਨ ਮੇਰੇ ਪ੍ਰਸ਼ਾਦ ਛਕਣ ਦੇ ਸਮੇਂ ਵਿਚ ਕੁਝ ਮਿੰਟਾਂ ਦੀ ਦੇਰੀ ਵੀ

ਜਾਂਦੀ, ਤਾਂ ਕਦੇ ਤਾਂ ਉਹ ਗੁੱਸੇ ਹੋ ਕੇ ਕਦੇ ਮਿੰਨਤਾਂ ਤਰਲੇ ਕਰਦਿਆਂ ਹੋਇਆਂ, ਮੈਨੂੰ ਆਖਦੀ, "ਤੁਸੀਂ ਪਰਸ਼ਾਦ ਵੇਲੇ ਸਿਰ ਛਕ ਲੀਤਾ ਕਰੋ, ਕਿਧਰੇ ਬੀਮਾਰ ਨਾ ਪੈ ਜਾਵੋ।"

ਮੇਰਾ ਖ਼ਿਆਲ ਹੈ ਤੁਸਾਂ ਮੇਰਾ ਬਾਗੀਚੇ ਵਾਲਾ ਮਕਾਨ ਵੇਖਿਆ ਹੋਇਆ ਹੈ। ਮਕਾਨ ਦੇ ਸਾਹਮਣੇ ਬਾਗ਼ ਹੈ ਤੇ ਬਾਗ਼ ਦੇ ਨਾਲੇ ਨਦੀ ਵਗਦੀ ਹੈ। ਦੱਖਣ ਪਾਸੇ ਸਾਡੇ ਸੌਣ ਵਾਲੇ ਕਮਰੇ ਦੇ ਠੀਕ ਤਲੇ ਮੇਰੀ ਵਹੁਟੀ ਨੇ ਆਪਣੇ ਹਥਾਂ ਨਾਲ ਫੁਲਾਂ ਦੀ ਇਕ ਕਿਆਰੀ ਲਾਈ ਸੀ। ਉਸ ਵਿਚ ਸਾਰੇ ਹੀ ਕਿਸਮਾਂ ਦੇ ਫੁਲ ਸਨ: ਗੁਲਾਬ, ਚੰਬੇਲੀ, ਗੇਂਦਾ, ਨਰਗਸ ਆਦਿ। ਅੰਬ ਦੇ ਇਕ ਲੰਮੇ ਪੇੜ ਦੇ ਤਲੇ ਉਸ ਨੇ ਸੰਗਮਰਮਰ ਦਾ ਇਕ ਚਬੂਤਰਾ ਵੀ ਬਣਵਾਇਆ ਸੀ। ਅਰੋਗਤਾ ਦੀ ਹਾਲਤ ਵਿਚ ਉਸ ਨੂੰ ਹਰ ਰੋਜ਼ ਦੋ ਵਾਰੀ ਧੋਂਦੀ ਤੇ ਸੰਧਿਆ ਵੇਲੇ ਘਰ ਦੇ ਕੰਮ ਕਾਜ ਤੋਂ ਵਿਹਲੀ ਹੋ ਕੇ ਇਥੇ ਆ ਕੇ ਬੈਠਦੀ ਤੇ ਪਹਿਰਾਂ ਹੀ ਦਰਿਆ ਦੀਆਂ ਲਹਿਰਾਂ ਦਾ ਅਨੰਦ ਲੈਂਦੀ।

ਚੇਤ ਵਿਸਾਖ ਦਾ ਮਹੀਨਾ ਸੀ, ਚਾਨਣੀ ਰਾਤ ਸੀ, ਉਸ ਨੂੰ ਬੀਮਾਰ ਹੋਇਆਂ ਕਿਤਨੇ ਹੀ ਦਿਨ ਗੁਜ਼ਰ ਚੁਕੇ ਸਨ; ਅਜ ਉਸ ਨੇ ਬੀਮਾਰੀ ਦੇ ਕਮਰੇ ਤੋਂ ਨਿਕਲ ਕੇ ਬਾਗ਼ ਵਿਚ ਬੈਠਣ ਦੀ ਇਛਿਆ ਪ੍ਰਗਟ ਕੀਤੀ। ਮੈਂ ਵਡੀ ਗਉਂ ਨਾਲ ਉਸ ਨੂੰ ਆਪਣੇ ਦੋਹਾਂ ਹਥਾਂ ਦਾ ਸਹਾਰਾ ਦਿਤਾ ਤੇ ਲਿਆ ਕੇ ਪੇੜ ਦੇ ਤਲੇ ਸੰਗ-ਮਰਮਰ ਦੇ ਥੜੇ ਤੇ ਬਿਠਾ ਦਿਤਾ। ਚੰਨ ਦੀਆਂ ਕਿਰਨਾਂ ਉਸ ਦੇ ਥਕੇ ਹੋਏ ਚਿਹਰੇ ਤੇ ਪੈ ਰਹੀਆਂ ਸਨ ਤੇ ਚਾਰੇ ਬੰਨੇ ਚੁਪ ਚਾਪ ਵਰਤੀ ਹੋਈ ਸੀ।

ਜਦੋਂ ਮੈਂ ਉਸ ਦੇ ਲਾਗੇ ਬੈਠ ਕੇ ਬਾਗ਼ ਦੀ ਉਸ ਬਹਾਰ ਵਿਚ ਉਸ ਦੇ ਸੁੰਦਰ ਚੇਹਰੇ ਵਲ ਵੇਖਿਆ, ਤਾਂ ਮੇਰਾ ਜੀ ਭਰ ਆਇਆ। ਹੌਲੇ ਜਿਹੇ ਉਸ ਨੂੰ ਆਪਣੇ ਨੇੜੇ ਕਰ ਕੇ ਮੈਂ ਉਸ ਦਾ

ਇਕ ਹਥ ਆਪਣੇ ਹਥ ਵਿਚ ਲੈ ਲਿਆ ਤੇ ਉਸ ਨੇ ਵੀ ਮੈਨੂੰ ਰੋਕਣ ਦਾ ਕੋਈ ਜਤਨ ਨਾ ਕੀਤਾ। ਜਦੋਂ ਇਸ ਦਸ਼ਾ ਵਿਚ ਮੈਂ ਕੁਝ ਚਿਰ ਬੈਠਾ ਰਿਹਾ ਤਾਂ ਮੇਰਾ ਦਿਲ ਧੜਕਣ ਲਗਾ ਤੇ ਮੈਂ ਆਖਿਆ, "ਪਿਆਰੀ, ਮੈਂ ਤੁਹਾਡਾ ਪ੍ਰੇਮ ਕਦੇ ਨਹੀਂ ਭੁਲਾਂਗਾ," ਮੇਰੀ ਵਹੁਟੀ ਖਿੜ ਖਿੜਾ ਕੇ ਹੱਸੀ। ਉਸ ਹਾਸੇ ਤੋਂ ਖੁਸ਼ੀ ਤੇ ਬੇਇਤਬਾਰੀ ਦੋਵੇਂ ਪ੍ਰਗਟ ਹੁੰਦੀਆਂ ਸਨ। ਉਸ ਨੇ ਮੈਨੂੰ ਕੋਈ ਉੱਤਰ ਤਾਂ ਨਾ ਦਿਤਾ, ਪ੍ਰੰਤੂ ਉਸ ਦੇ ਹਾਸੇ ਨੇ ਮੈਨੂੰ ਸਾਫ਼ ਸਾਫ਼ ਦਸ ਦਿਤਾ, ਜੋ ਉਹ ਨਾ ਹੀ ਮੇਰੇ ਤੇ ਇਤਬਾਰ ਕਰਦੀ ਹੈ ਤੇ ਨਾ ਹੀ ਆਪ ਇਹ ਚਾਹੁੰਦੀ ਹੈ।

ਬਹੁਤੇਰਾ ਦਾਰੂ ਦਰਮਲ ਕੀਤਾ, ਪ੍ਰੰਤੂ ਮੇਰੀ ਵਹੁਟੀ ਦੀ ਬੀਮਾਰੀ ਵਿਚ ਕੋਈ ਫ਼ਰਕ ਨਾ ਪਿਆ। ਡਾਕਟਰ ਨੇ ਪਾਣੀ ਬਦਲਾਉਣ ਲਈ ਆਖਿਆ ਤੇ ਉਸ ਦੇ ਆਖੇ ਤੇ ਮੈਂ ਉਸ ਨੂੰ ਅਲਾਹਬਾਦ ਲੈ ਗਿਆ। ਇਹ ਆਖਦੇ ਹੋਏ ਬਨਾਰਸੀ ਬਾਬੂ ਰੁਕ ਗਏ। ਥੋੜਾ ਚਿਰ ਚੁਪ ਚੁਪ ਰਹਿਣ ਮਗਰੋਂ ਉਹ ਬੋਲੇ, "ਡਾਕਟਰ ਹਰਨ ਮੇਰੀ ਵਹੁਟੀ ਦਾ ਇਲਾਜ ਕਰਦਾ ਸੀ, ਕੁਝ ਦਿਨਾਂ ਮਗਰੋਂ ਉਸ ਨੇ ਮੈਨੂੰ ਦਸ ਦਿਤਾ ਜੋ ਉਸ ਦੀ ਬੀਮਾਰੀ ਦਾ ਕੋਈ ਇਲਾਜ ਨਹੀਂ, ਸਾਰੀ ਉਮਰ ਉਹ ਇਵੇਂ ਹੀ ਰੋਗੀ ਰਹੇਗੀ।" ਇਕ ਦਿਨ ਮੇਰੀ ਵਹੁਟੀ ਨੇ ਮੈਨੂੰ ਆਖਿਆ, "ਇਹ ਬੀਮਾਰੀ ਮੇਰਾ ਪਿਛਾ ਨਹੀਂ ਛਡਦੀ ਤੇ ਨਾ ਹੀ ਮੇਰੇ ਛੇਤੀ ਮਰਨ ਦੀ ਕੋਈ ਆਸ ਹੈ। ਤੁਸੀਂ ਆਪਣੀ ਉਮਰ ਇਕ ਸਦਾ ਬੀਮਾਰ ਰਹਿਣ ਵਾਲੀ ਤੀਵੀਂ ਨਾਲ ਕਿਉਂ ਖ਼ਰਾਬ ਕਰਦੇ ਹੋ ? ਚੰਗਾ ਹੋਵੇ ਜੋ ਤੁਸੀਂ ਮੇਰਾ ਖ਼ਿਆਲ ਛਡ ਕੇ ਦੂਜਾ ਵਿਆਹ ਕਰ ਲਉ।" ਹੁਣ ਹੱਸਣ ਦੀ ਮੇਰੀ ਵਾਰੀ ਸੀ, ਪ੍ਰੰਤੂ ਮੇਰੇ ਅੰਦਰ ਹੱਸਣ ਦੀ ਤਾਕਤ ਨਹੀਂ ਸੀ, ਮੈਂ ਜੋਸ਼ ਵਿਚ ਆ ਕੇ ਆਖਿਆ, "ਜਦ ਤੋੜੀ ਮੇਰੇ ਅੰਦਰ ਸਵਾਸ ਹਨ"......ਉਸ ਨੇ ਮੈਨੂੰ ਟੋਕਦਿਆਂ ਹੋਇਆਂ ਆਖਿਆ, "ਬਸ

ਰਹਿਣ ਬੀ ਦਿਓ...... ।"

ਭਾਵੇਂ ਉਸ ਵੇਲੇ ਮੈਨੂੰ ਆਪ ਪਤਾ ਨਹੀਂ ਸੀ, ਪਰ ਸੱਚੀ ਗਲ ਇਹ ਹੈ, ਜੋ ਉਸ ਦੀ ਖ਼ਬਰਗੀਰੀ ਕਰਦਿਆਂ ੨ ਮੇਰਾ ਦਿਲ ਉਕਤਾ ਗਿਆ ਸੀ ਤੇ ਉਸ ਨੇ ਮੇਰੇ ਮਨ ਦੀ ਅਸਲੀ ਦਸ਼ਾ ਦਾ ਅੰਦਾਜ਼ਾ ਲਾ ਲੀਤਾ ਸੀ। ਠੀਕ ਹੈ ਤੀਵੀਂ ਮਰਦ ਦੇ ਦਿਲੀ ਭਾਵਾਂ ਨੂੰ ਛੇਤੀ ਪਛਾਣ ਲੈਂਦੀ ਹੈ। ਮੈਨੂੰ ਉਸ ਵੇਲੇ ਪਤਾ ਨਹੀਂ ਸੀ, ਪ੍ਰੰਤੂ ਹੁਣ ਮੈਂ ਸਮਝ ਗਿਆ ਹਾਂ ਜੋ ਉਹ ਮੇਰੇ ਦਿਲੀ ਮਨੋਰਥਾਂ ਨੂੰ ਇਉਂ ਸਹਿਜੇ ਹੀ ਸਮਝ ਲੈਂਦੀ ਸੀ, ਜਿਵੇਂ ਅਸੀਂ ਬੱਚਿਆਂ ਦੀ ਪਹਿਲੀ ਪੋਥੀ ਨੂੰ ਸਹਿਜੇ ਹੀ ਪੜ੍ਹ ਲੈਂਦੇ ਹਾਂ।

ਡਾਕਟਰ ਹਰਨ ਮੇਰੀ ਬਰਾਦਰੀ ਵਿਚੋਂ ਹੀ ਸੀ। ਉਸ ਨੇ ਬਹੁਤ ਵਾਰੀ ਮੈਨੂੰ ਆਪਣੇ ਘਰ ਵੀ ਬੁਲਾਇਆ, ਜਿਥੇ ਉਸ ਦੀ ਲੜਕੀ ਨਾਲ ਮੇਰੀ ਜਾਣ ਪਛਾਣ ਹੋ ਗਈ। ਭਾਵੇਂ ਉਸ ਦੀ ਉਮਰ ਪੰਦਰਾਂ ਵਰ੍ਹਿਆਂ ਤੋਂ ਟਪ ਚੁਕੀ ਸੀ, ਪ੍ਰੰਤੂ ਹਾਲਾਂ ਤੋੜੀ ਉਸ ਦਾ ਵਿਆਹ ਨਹੀਂ ਹੋਇਆ ਸੀ। ਡਾਕਟਰ ਕਹਿੰਦਾ ਸੀ ਜੋ ਉਸਨੂੰ ਆਪਣੀ ਜਾਤ ਦਾ ਜੋਗ ਵਰ ਨਹੀਂ ਲਭਦਾ, ਇਸੇ ਕਰਕੇ ਸ਼ਾਮਾਂ ਦਾ ਵਿਵਾਹ ਨਹੀਂ ਹੋਇਆ, ਪ੍ਰੰਤੂ ਲੋਕੀ ਆਖਦੇ ਸਨ, ਜੋ ਕੁੜੀ ਦੀ ਮਾਤਾ ਇਕ ਨੀਵੀਂ ਕੁਲ ਵਿਚੋਂ ਸੀ, ਇਸ ਲਈ ਕੁੜੀ ਵੀ ਨੀਵੀਂ ਜਾਤ ਦੀ ਸਮਝੀ ਜਾਂਦੀ ਸੀ ਤੇ ਕੋਈ ਉਸ ਨੂੰ ਵਿਆਹੁਣ ਨੂੰ ਤਿਆਰ ਨਹੀਂ ਸੀ।

ਸ਼ਾਮਾਂ ਆਖਰ ਦੀ ਸੋਹਣੀ ਸੀ। ਤੀਵੀਂ ਦੀ ਸੁੰਦਰਤਾ ਮਰਦ ਦੇ ਦਿਲ ਨੂੰ ਮੋਹਣ ਲਈ ਸਾਰਿਆਂ ਕੋਲੋਂ ਵਧੀਕ ਕਾਰਗਰ ਹਥਿਆਰ ਹੈ। ਸ਼ਾਮਾਂ ਕੇਵਲ ਸੋਹਣੀ ਹੀ ਨਹੀਂ ਸੀ, ਵਿਦਿਆ ਦੇ ਗਹਿਣਿਆਂ ਨਾਲ ਵੀ ਡਾਢੀ ਸਜੀ ਹੋਈ ਸੀ, ਇਸ ਲਈ ਮੇਰੇ ਦਿਲ ਵਿਚ ਉਸ ਲਈ ਖਿੱਚ ਪੈਦਾ ਹੋਣੀ ਕੋਈ ਅਨੋਖੀ ਗਲ ਨਹੀਂ

ਸੀ। ਹੁਣ ਆਪਣੇ ਸਮੇਂ ਦਾ ਬਾਹਲਾ ਹਿੱਸਾ ਮੈਂ ਉਸ ਦੀ ਸੰਗਤ ਵਿਚ ਹੀ ਗੁਜ਼ਾਰਦਾ। ਰਾਤ ਨੂੰ ਵੀ ਚਿਰ ਤੋੜੀ ਉਨ੍ਹਾਂ ਦੇ ਘਰ ਹੀ ਬੈਠਾ ਰਹਿੰਦਾ,ਭਾਵੇਂ ਉਹ ਵੇਲਾ ਵਹੁਟੀ ਨੂੰ ਦਵਾਈ ਪਲਾਉਣ ਦਾ ਹੀ ਹੁੰਦਾ। ਮੇਰੀ ਵਹੁਟੀ ਨੂੰ ਪਤਾ ਸੀ ਜੋ ਮੈਂ ਡਾਕਟਰ ਹਰਨ ਦੇ ਮਕਾਨ ਤੇ ਰਹਿੰਦਾ ਹਾਂ ਪਰੰਤੂ ਉਸ ਨੇ ਕਦੇ ਦੇਰ ਨਾਲ ਆਵਣ ਦਾ ਕਾਰਨ ਤਕ ਨਾ ਪੁਛਿਆ।

ਹੁਣ ਰੋਗੀ ਦੇ ਕਮਰੇ ਵਿਚ ਮੇਰਾ ਦਿਲ ਕਿਵੇਂ ਲਗਦਾ, ਉਥੇ ਟਿਕਣ ਵਿਚ ਮੈਨੂੰ ਦੁਖ ਭਾਸਦਾ। ਹੁਣ ਵਹੁਟੀ ਵਲ ਮੇਰਾ ਉਹ ਧਿਆਨ ਨਹੀਂ ਸੀ, ਤੇ ਬਹੁਤ ਵਾਰੀ ਤਾਂ ਉਸ ਨੂੰ ਸਮੇਂ ਸਿਰ ਦਵਾਈ ਦੇਣਾ ਵੀ ਭੁਲ ਜਾਂਦਾ।

ਡਾਕਟਰ ਨੇ ਮੈਨੂੰ ਕਈ ਵਾਰੀ ਆਖਿਆ ਕਿ ਜਿਹੜੇ ਲੋਗ ਲਾ-ਇਲਾਜ ਰੋਗਾਂ ਵਿਚ ਫਸੇ ਹੋਏ ਹੋਣ, ਉਨ੍ਹਾਂ ਲਈ ਜੀਊਣ ਨਾਲੋਂ ਮਰਨਾ ਬਹੁਤ ਚੰਗਾ ਹੈ। ਇਸ ਦਸ਼ਾ ਵਿਚ ਨਾ ਤਾਂ ਉਹ ਆਪ ਪ੍ਰਸੰਨ ਰਹਿ ਸਕਦੇ ਹਨ ਤੇ ਨਾ ਦੂਜਿਆਂ ਨੂੰ ਰੱਖ ਸਕਦੇ ਹਨ। ਸਾਧਾਰਨ ਇਹ ਗੱਲ ਆਖ ਦੇਣੀ ਕੋਈ ਇਤਨੀ ਮੰਦੀ ਨਹੀਂ, ਪਰੰਤੂ ਮੇਰੀ ਵਹੁਟੀ ਦੀ ਹਾਲਤ ਵਿਚ ਡਾਕਟਰ ਨੂੰ ਕਦਾਚਿਤ ਨਹੀਂ ਆਖਣੀ ਚਾਹੀਦੀ ਸੀ, ਪਰ ਰਬ ਜਾਣੇ ਡਾਕਟਰ ਦੀ ਇਹ ਗਲ ਕਿਉਂ ਮੈਨੂੰ ਇਤਨੀ ਮੰਦੀ ਨਹੀਂ ਲਗਦੀ ਸੀ ਜਿਤਨੀ ਕਿ ਲਗਣੀ ਚਾਹੀਦੀ ਸੀ।

ਇਕ ਦਿਨ ਮੈਂ ਆਪਣੀ ਵਹੁਟੀ ਨੂੰ ਡਾਕਟਰ ਨੂੰ ਆਖਦਿਆਂ ਸੁਣਿਆ, "ਡਾਕਟਰ ਜੀ, ਤੁਸੀਂ ਮੈਨੂੰ ਐਵੇਂ ਬੇਫ਼ਾਇਦਾ ਦਵਾਈਆਂ ਕਿਉਂ ਦੇ ਰਹੇ ਹੋ, ਇਹ ਰੋਗ ਤਾਂ ਮੇਰੀ ਜਾਨ ਨੂੰ ਲੈ ਕੇ ਹੀ ਜਾਇਗਾ, ਫਿਰ ਤੁਸੀਂ ਕਿਉਂ ਮੈਨੂੰ ਮਾਰ ਹੀ ਨਹੀਂ ਮੁਕਾਂਦੇ, ਮੇਰਾ ਸਾਰਿਆਂ ਤੋਂ ਵੱਡਾ ਇਲਾਜ ਤਾਂ ਮੌਤ ਹੀ ਹੈ।"

ਡਾਕਟਰ ਨੇ ਉਸ ਨੂੰ ਆਖਿਆ, "ਤੁਹਾਨੂੰ ਇਹੋ ਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ।" ਜਦੋਂ ਡਾਕਟਰ ਚਲਾ

ਗਿਆ, ਮੈਂ ਆਪਣੀ ਵਹੁਟੀ ਦੇ ਕਮਰੇ ਵਿਚ ਗਿਆ ਤੇ ਉਸ ਦੇ ਕੋਲ ਬੈਠ ਕੇ ਉਸ ਦੇ ਮੱਥੇ ਤੇ ਹੱਥ ਰਖਿਆ। ਉਸ ਨੇ ਆਖਿਆ, "ਇਹ ਕਮਰਾ ਵੱਡਾ ਗਰਮ ਹੈ, ਤੁਸੀਂ ਸੈਰ ਨੂੰ ਕਿਉਂ ਨਹੀਂ ਜਾਂਦੇ, ਜੇ ਤੁਸੀਂ ਸੈਰ ਨੂੰ ਨਹੀਂ ਜਾਓਗੇ ਤਾਂ ਰਾਤ ਨੂੰ ਭੁੱਖ ਨਹੀਂ ਲਗੇਗੀ।"

ਮੇਰੀ ਸੈਰ ਡਾਕਟਰ ਹਰਨ ਦੇ ਘਰ ਜਾਣਾ ਸੀ, ਮੈਂ ਆਪ ਹੀ ਇਕ ਰੋਜ਼ ਵਹੁਟੀ ਨੂੰ ਆਖਿਆ ਸੀ, ਜੋ ਅਰੋਗ ਰਹਿਣ ਲਈ ਸ਼ਾਮ ਦੀ ਸੈਰ ਅਤੀ ਜ਼ਰੂਰੀ ਹੈ।

ਹੁਣ ਮੈਨੂੰ ਪਤਾ ਲੱਗਾ ਜੋ ਉਹ ਮੇਰੀ ਹਰ ਇਕ ਗੱਲ ਤੋਂ ਜਾਣੂ ਹੈ। ਮੈਂ ਅਨਜਾਣਪੁਣੇ ਵਿਚ ਅਜ ਤੋੜੀ ਇਹੋ ਸਮਝ ਰਿਹਾ ਸਾਂ, ਜੋ ਉਸਨੂੰ ਇਸ ਦਾ ਕੋਈ ਪਤਾ ਨਹੀਂ। ਇਕ ਦਿਨ ਸ਼ਾਮਾਂ ਨੇ ਮੇਰੀ ਵਹੁਟੀ ਨੂੰ ਵੇਖਣ ਦੀ ਇਛਿਆ ਪਰਗਟ ਕੀਤੀ। ਮੈਂ ਨਹੀਂ ਆਖ ਸਕਦਾ ਜੋ ਕਿਉਂ,ਮੈਂ ਉਸ ਦੀ ਇਸ ਇਛਿਆ ਤੋਂ ਪ੍ਰਸੰਨ ਨਾ ਹੋਇਆ, ਪ੍ਰੰਤੂ ਉਸ ਦੀ ਇਸ ਬੇਨਤੀ ਨੂੰ ਠੁਕਰਾਉਣ ਲਈ ਮੇਰੇ ਕੋਲ ਕੋਈ ਬਹਾਨਾ ਵੀ ਨਹੀਂ ਸੀ। ਮੁੱਕਦੀ ਗੱਲ ਇਹ ਜੋ ਅਖ਼ੀਰ ਇਕ ਰੋਜ਼ ਉਹ ਸਾਡੇ ਮਕਾਨ ਤੇ ਆ ਹੀ ਗਈ। ਉਸ ਰੋਜ਼ ਮੇਰੀ ਵਹੁਟੀ ਨੂੰ ਅਗੇ ਕੋਲੋਂ ਵੱਧ ਤਕਲੀਫ਼ ਸੀ, ਕਮਰਾ ਸੁਨਸਾਨ ਸੀ ਤੇ ਮੈਂ ਚੁਪ ਚੁਪੀਤਾ ਉਸਦੇ ਕੋਲ ਬੈਠਾ ਹੋਇਆ ਸਾਂ। ਅੱਜ ਉਸ ਮੈਨੂੰ ਸੈਰ ਲਈ ਮਜਬੂਰ ਨਹੀਂ ਕੀਤਾ ਸੀ। ਜਾਂ ਤਾਂ ਤਕਲੀਫ਼ ਦੇ ਵਧੇਰੇ ਹੋਣ ਦੇ ਕਾਰਨ ਉਹ ਬੋਲ ਨਹੀਂ ਸਕਦੀ ਸੀ ਜਾਂ ਉਸ ਸਮੇਂ ਮੈਨੂੰ ਆਪਣੇ ਕੋਲ ਵੇਖ ਕੇ ਪ੍ਰਸੰਨ ਜਾਪਦੀ ਸੀ। ਉਸ ਵੇਲੇ ਸ਼ਾਮਾਂ ਕਮਰੇ ਦੇ ਅੰਦਰ ਆਈ। ਮੇਰੀ ਵਹੁਟੀ ਘਬਰਾ ਕੇ ਉੱਠ ਖੜੀ ਹੋਈ ਤੇ ਮੇਰਾ ਹੱਥ ਫੜ ਕੇ ਪੁਛਣ ਲੱਗੀ, "ਇਹ ਕੌਣ ਹੈ?" ਪਹਿਲਾਂ ਤਾਂ ਮੈਂ ਹੌਲੇ ਜਿਹੇ ਆਖਿਆ, "ਮੈਨੂੰ ਪਤਾ ਨਹੀਂ", ਪਰੰਤੂ ਮੈਂ ਝੱਟ ਹੀ ਅਨੁਭਵ ਕੀਤਾ ਜੋ ਇਸ ਝੂਠ ਬੋਲਣ ਤੋਂ ਮੇਰੀ ਆਤਮਾ ਨੂੰ ਦੁਖ ਹੁੰਦਾ ਹੈ। ਇਸ ਲਈ ਮੈਂ ਤੁਰਤ ਉਤਰ ਦਿਤਾ, "ਇਹ ਬੀਬੀ

ਸਾਡੇ ਡਾਕਟਰ ਦੀ ਧੀ ਹੈ।''

ਮੇਰੀ ਵਹੁਟੀ ਮੇਰੇ ਵਲ ਵੇਖਣ ਲੱਗ ਪਈ, ਮੇਰੇ ਵਿ ਇਤਨਾ ਹੌਂਸਲਾ ਨਹੀਂ ਸੀ ਜੋ ਅੱਖ ਨਾਲ ਅੱਖ ਮਿਲਾਂਦਾ, ਫਿ ਉਸ ਨੇ ਧੀਮੀ ਅਵਾਜ਼ ਵਿਚ ਦਰਵਾਜ਼ੇ ਤੇ ਖੜੀ ਬੀਬੀ ਨੂੰ ਆਖਿਆ ''ਅੰਦਰ ਆ ਜਾਓ'' ਤੇ ਮੈਨੂੰ ਲੈਂਪ ਲਿਆਉਣ ਲਈ ਆਖਿਆ

ਸ਼ਾਮਾਂ ਅੰਦਰ ਆ ਗਈ ਤੇ ਮੇਰੀ ਵਹੁਟੀ ਨਾਲ ਗੱਲਾਂ ਕਰਨ ਲੱਗ ਪਈ। ਉਹ ਗੱਲਾਂ ਪਈਆਂ ਕਰਦੀਆਂ ਹੀ ਸਨ ਜੋ ਡਾਕਟਰ ਹੁਰੀਂ ਵੀ ਆਪਣੇ ਰੋਗੀ ਨੂੰ ਵੇਖਣ ਲਈ ਆ ਗਏ।

ਦਵਾਈ ਘਰ ਤੋਂ ਉਹ ਦਵਾਈ ਦੀਆਂ ਦੋ ਸ਼ੀਸ਼ੀਆਂ ਆਪਣੇ ਨਾਲ ਲੈ ਆਏ ਸਨ। ਉਨ੍ਹਾਂ ਨੂੰ ਮੇਜ਼ ਤੇ ਰੱਖਦੇ ਹੋਇਆਂ ਉਨ੍ਹਾਂ ਨੇ ਮੇਰੀ ਵਹੁਟੀ ਨੂੰ ਆਖਿਆ, ''ਵੇਖਣਾ ਇਹ ਨੀਲੀ ਸ਼ੀਸ਼ੀ ਮਾਲਸ਼ ਲਈ ਹੈ ਤੇ ਦੂਜੀ ਪੀਣ ਲਈ, ਧਿਆਨ ਕਰਨਾ ਦੋਵੇਂ ਰਲ ਨਾ ਜਾਣ, ਇਨ੍ਹਾਂ ਵਿਚੋਂ ਇਕ ਦਵਾਈ ਜ਼ਹਿਰ ਵਾਲੀ ਹੈ।'' ਡਾਕਟਰ ਨੇ ਮੈਨੂੰ ਵੀ ਖ਼ਿਆਲ ਰਖਣ ਲਈ ਆਖਿਆ ਤੇ ਜਦੋਂ ਉਹ ਜਾਣ ਲੱਗੇ ਉਨ੍ਹਾਂ ਨੇ ਆਪਣੀ ਕਾਕੀ ਨੂੰ ਵੀ ਬੁਲਾ ਲਿਤਾ।

ਸ਼ਾਮਾਂ ਨੇ ਉੱਤਰ ਦਿਤਾ, ''ਭਾਈਆ ਜੀ, ਮੈਂ ਇਥੇ ਹੀ ਕਿਉਂ ਨਾ ਟਿਕੀ ਰਹਾਂ, ਰੋਗੀ ਦੀ ਸੇਵਾ ਲਈ ਇਥੇ ਕੋਈ ਤੀਵੀਂ ਨਹੀਂ।'' ਇਹ ਸੁਣ ਕੇ ਮੇਰੀ ਵਹੁਟੀ ਵੱਡੀ ਘਬਰਾਈ ਤੇ ਉਠ ਕੇ ਆਖਣ ਲੱਗੀ, ''ਤੁਸੀਂ ਤਕਲੀਫ਼ ਨਾ ਕਰੋ, ਮੇਰੀ ਇਕ ਬੁੱਢੀ ਦਾਸੀ ਹੈ, ਜਿਹੜੀ ਮਾਤਾ ਵਾਂਗ ਮੇਰੀ ਸੇਵਾ ਕਰਦੀ ਹੈ।'' ਜਦੋਂ ਡਾਕਟਰ ਤੇ ਉਸ ਦੀ ਪੁੱਤਰੀ ਜਾਣ ਲੱਗੇ ਤਾਂ ਮੇਰੀ ਵਹੁਟੀ ਨੇ ਡਾਕਟਰ ਨੂੰ ਆਖਿਆ, ''ਤੁਸੀਂ ਇਨ੍ਹਾਂ ਨੂੰ ਵੀ ਨਾਲ ਕਿਉਂ ਨਹੀਂ ਲੈ ਜਾਂਦੇ, ਇਹ ਕਿਤਨਿਆਂ ਘੰਟਿਆਂ ਤੋਂ ਇਸ ਹਨੇਰੇ ਕਮਰੇ ਵਿਚ ਬੈਠੇ ਹੋਏ ਹਨ, ਤੁਹਾਡੇ ਨਾਲ ਰਤੀ ਕੁ ਤਾਜ਼ਾ ਹਵਾ ਖਾ ਆਉਣਗੇ।'' ਡਾਕਟਰ ਨੇ ਮੇਰੇ ਵਲ ਵੇਖਦਿਆਂ ਹੋਇਆਂ ਆਖਿਆ, ''ਆਓ ਮੈਂ

ਤੁਹਾਨੂੰ ਦਰਿਆ ਤੇ ਸੈਰ ਲਈ ਲੈ ਚੱਲਾਂ''। ਥੋੜ੍ਹੇ ਜਿਹੇ ਟਾਲ-ਮਟੋਲੇ ਮਗਰੋਂ ਮੈਂ ਡਾਕਟਰ ਹੁਰਾਂ ਨਾਲ ਤੁਰ ਪਿਆ।

ਤੁਰਨ ਤੋਂ ਪਹਿਲਾਂ ਡਾਕਟਰ ਹੋਰਾਂ ਨੇ ਮੇਰੀ ਵਹੁਟੀ ਨੂੰ ਮੁੜ ਤਕੀਦ ਕੀਤੀ ਜੋ ਦਵਾਈਆਂ ਕਿਧਰੇ ਰਲ ਨਾ ਜਾਣ।

ਉਸ ਰਾਤ ਨੂੰ ਮੈਂ ਪਰਸ਼ਾਦ ਵੀ ਡਾਕਟਰ ਦੇ ਘਰ ਛਕਿਆ ਤੇ ਚੋਖੀ ਰਾਤ ਗੁਜ਼ਰਨ ਮਗਰੋਂ ਘਰ ਵਾਪਸ ਆਇਆ। ਵਾਪਸੀ ਤੇ ਮੈਂ ਵੇਖਿਆ, ਜੋ ਮੇਰੀ ਵਹੁਟੀ ਦੀ ਦਸ਼ਾ ਬਹੁਤ ਮੰਦੀ ਹੋ ਰਹੀ ਹੈ। ਮੈਨੂੰ ਆਪਣੀ ਬੇਵਕੂਫ਼ੀ ਤੇ ਅਫ਼ਸੋਸ ਹੋਇਆ ਜੋ ਕਿਉਂ ਮੈਂ ਇਤਨਾ ਚਿਰ ਘਰ ਤੋਂ ਬਾਹਰ ਰਿਹਾ। ਮੈਂ ਕਾਹਲੀ ੨ ਪੁਛਿਆ, ''ਕੀ ਤੁਹਾਨੂੰ ਜ਼ਿਆਦਾ ਤਕਲੀਫ਼ ਹੋ ਗਈ ਹੈ?''

ਉਹ ਉੱਤਰ ਨਹੀਂ ਦੇ ਸਕਦੀ ਸੀ, ਉਸ ਨੇ ਕੇਵਲ ਮੇਰੇ ਵਲ ਵੇਖਿਆ, ਉਸ ਦਾ ਸਾਹ ਰੁਕ ਰਿਹਾ ਸੀ, ਮੈਂ ਝਟ ਪਟ ਡਾਕਟਰ ਨੂੰ ਬੁਲਵਾ ਭੇਜਿਆ।

ਪਹਿਲਾਂ ਤਾਂ ਡਾਕਟਰ ਹੁਰਾਂ ਨੂੰ ਕੁਛ ਸਮਝ ਨਾ ਆਈ। ਉਨ੍ਹਾਂ ਪੁਛਿਆ, ''ਕੀ ਮਾਲਸ਼ ਕਰਨ ਨਾਲ ਦਰਦ ਨੂੰ ਅਰਾਮ ਨਹੀਂ ਆਇਆ?'' ਨੀਲੀ ਸ਼ੀਸ਼ੀ ਖ਼ਾਲੀ ਪਈ ਸੀ। ਉਸ ਨੇ ਘਬਰਾ ਕੇ ਪੁਛਿਆ, ''ਕੀ ਭੁਲੇਖੇ ਨਾਲ ਤੁਸਾਂ ਇਹ ਦਵਾਈ ਤਾਂ ਨਹੀਂ ਪੀ ਲੀਤੀ?'' ਉਸ ਦੇ ਸਿਰ ਨੀਵਾਂ ਕਰਨ ਤੋਂ ਸਾਨੂੰ ਪਤਾ ਲੱਗ ਗਿਆ, ਜੋ ਠੀਕ ਇਹੋ ਹੀ ਗੱਲ ਹੋਈ ਹੈ। ਮੈਂ ਉਸ ਵੇਲੇ ਬੇਹੋਸ਼ ਹੋ ਕੇ ਬਿਸਤਰੇ ਤੇ ਡਿੱਗ ਪਿਆ।

ਜਿਵੇਂ ਮਾਤਾ ਬੀਮਾਰ ਬੱਚੇ ਨੂੰ ਤਸੱਲੀ ਦੇਂਦੀ ਹੈ, ਤਿਵੇਂ ਹੀ ਮੇਰੀ ਵਹੁਟੀ ਨੇ ਮੈਨੂੰ ਆਪਣੇ ਵਲ ਖਿੱਚ ਕੇ ਆਪਣੀ ਛਾਤੀ ਨਾਲ ਲਾਇਆ ਤੇ ਹੱਥਾਂ ਦੇ ਇਸ਼ਾਰਿਆਂ ਨਾਲ ਮੈਨੂੰ ਆਪਣੇ ਦਿਲ ਦੇ ਭਾਵ ਦੱਸਣ ਲੱਗੀ। ਘੜੀ ਮੁੜੀ ਉਹ ਇਹੋ ਆਖਦੀ ਸੀ, ''ਤੁਸੀਂ ਕੋਈ ਰੰਜ ਨਾ ਕਰੋ, ਜੋ ਕੁਝ ਹੋਇਆ ਚੰਗਾ ਹੋਇਆ, ਤੁਸੀਂ ਇਹ ਜਾਣ ਕੇ ਪ੍ਰਸੰਨ ਹੋਵੋਗੇ ਜੋ ਮੈਂ ਮਰਨ ਵੇਲੇ ਪ੍ਰਸੰਨ ਹਾਂ।''

ਹੋਰ ਦਵਾਈ ਦੇਣ ਤੋਂ ਪਹਿਲਾਂ ਹੀ ਉਸ ਦੀ ਆਤਮਾ ਦੇਹ ਛੱਡ ਚੁਕੀ ਸੀ।

———

ਮੇਰਾ ਵਿਆਹ ਸ਼ਾਮਾਂ ਨਾਲ ਹੋ ਗਿਆ, ਵਿਆਹ ਦੇ ਮਗਰੋਂ ਜਦੋਂ ਮੈਂ ਉਸ ਦੇ ਨਾਲ ਪਿਆਰ ਕਰਦਾ ਤਾਂ ਉਹ ਪ੍ਰਸੰਨ ਹੋਣ ਦੀ ਥਾਂ ਮੈਨੂੰ ਸ਼ੱਕ ਨਾਲ ਵੇਖਦੀ। ਇਨ੍ਹਾਂ ਹੀ ਦਿਨਾਂ ਵਿਚ ਮੈਨੂੰ ਸ਼ਰਾਬ ਪੀਣ ਦੀ ਭੈੜੀ ਵਾਦੀ ਪੈ ਗਈ ਸੀ।

ਇਕ ਦਿਨ ਸੰਧਿਆ ਵੇਲੇ ਦਰਿਆ ਦੇ ਕੰਢੇ ਮੈਂ ਆਪਣੇ ਬਗੀਚੇ ਵਿਚ ਸ਼ਾਮਾਂ ਦੇ ਨਾਲ ਟਹਿਲ ਰਿਹਾ ਸਾਂ, ਜੋ ਹਨੇਰਾ ਵਧ ਗਿਆ। ਸ਼ਾਮਾਂ ਥੱਕ ਕੇ ਸੰਗਮਰਮਰ ਦੇ ਥੜ੍ਹੇ ਤੇ ਲੇਟ ਗਈ, ਮੈਂ ਉਸ ਦੇ ਕੋਲ ਹੀ ਬੈਠ ਗਿਆ। ਉਸ ਰਾਤ ਮੈਂ ਘੱਟ ਸ਼ਰਾਬ ਪੀਤੀ ਸੀ। ਮੈਂ ਸ਼ਾਮਾਂ ਦੀ ਮਨਮੋਹਣੀ ਸੂਰਤ ਨੂੰ ਚੁਪ ਚੁਪੀਤੇ ਵੇਖ ਰਿਹਾ ਸਾਂ। ਮੈਨੂੰ ਇਉਂ ਅਨੁਭਵ ਹੁੰਦਾ ਸੀ, ਜੋ ਉਹ ਇਕ ਖਿਆਲੀ ਮੂਰਤ ਹੈ, ਜਿਸ ਤੋਂ ਮੈਂ ਕਦੇ ਵੀ ਵਖ ਨਹੀਂ ਹੋ ਸਕਦਾ। ਸ਼ਾਮਾਂ ਦੇ ਲਾਗੇ ਹੋ ਕੇ ਉਸ ਦਾ ਹੱਥ ਆਪਣੇ ਹੱਥ ਵਿਚ ਲੈ ਕੇ ਮੈਂ ਆਖਿਆ, "ਮੇਰੀ ਪਿਆਰੀ ਸ਼ਾਮਾ, ਤੁਸੀਂ ਭਾਵੇਂ ਮੰਨੋ ਜਾਂ ਨਾ ਮੰਨੋ, ਮੈਂ ਤੁਹਾਡੇ ਪਿਆਰ ਨੂੰ ਕਦੇ ਵੀ ਨਹੀਂ ਭੁਲਾਂਗਾ।"

ਇਸ ਗੱਲ ਦੇ ਮੂੰਹ ਵਿਚੋਂ ਨਿਕਲਦਿਆਂ ਹੀ ਮੈਂ ਚੌਂਕ ਪਿਆ। ਮੈਨੂੰ ਚੇਤੇ ਆ ਗਿਆ ਜੋ ਇਹੋ ਗੱਲ ਅਜ ਤੋਂ ਬਹੁਤ ਮੁਦਤ ਪਹਿਲਾਂ ਮੈਂ ਕਿਸੇ ਹੋਰ ਨੂੰ ਵੀ ਆਖੀ ਸੀ। ਠੀਕ ਉਸ ਵੇਲੇ ਗੰਗਾ ਦੇ ਪਾਰ ਤੋਂ ਹਾ-ਹਾ-ਹਾ ਤੇ ਖਿੜ ਖਿੜ ਹੱਸਣ ਦੀ ਆਵਾਜ਼ ਮੇਰੇ ਕੰਨੀ ਪਈ। ਮੈਂ ਨਹੀਂ ਆਖ ਸਕਦਾ ਇਹ ਹਾਸੀ ਬਿਜਲੀ ਸੀ ਜਾਂ ਭੁੰਚਾਲ। ਉਸ ਵੇਲੇ ਮੈਂ ਬੇਹੋਸ਼ ਹੋ ਕੇ ਧਰਤੀ ਤੇ ਡਿਗ ਪਿਆ। ਜਦੋਂ ਮੈਨੂੰ ਹੋਸ਼ ਆਈ ਮੈਂ ਵੇਖਿਆ, ਜੋ ਮੈਂ ਆਪਣੇ ਕਮਰੇ ਵਿਚ ਲੇਟਿਆ ਪਿਆ ਹਾਂ। ਵਹੁਟੀ ਨੇ ਪੁਛਿਆ, "ਤੁਹਾਨੂੰ ਕੀ ਹੋ ਗਿਆ ਸੀ ?" ਮੈਂ ਉੱਤਰ ਦਿਤਾ, "ਕੀ ਤੁਸਾਂ ਨੇ ਨਹੀਂ ਸੁਣਿਆ ਸੀ ਜੋ ਸਾਰਾ ਅਸਮਾਨ ਹਾ-ਹਾ-ਹਾ ਦੇ ਹਾਸੇ ਨਾਲ ਗੂੰਜ ਰਿਹਾ ਸੀ।"

ਵਹੁਟੀ ਨੇ ਹੱਸ ਕੇ ਉੱਤਰ ਦਿਤਾ, "ਅਸਮਾਨ ਤੇ ਕੌਣ ਪਿਆ ਹੱਸਦਾ ਸੀ ! ਮੈਂ ਅਸਮਾਨ ਤੇ ਪੰਖੇਰੂਆਂ ਦੇ ਝੁੰਡ ਉਡਦੇ ਵੇਖੇ ਸਨ, ਤੁਸੀਂ ਤਾਂ ਬੜੀ ਛੇਤੀ ਡਰ ਜਾਂਦੇ ਹੋ।"

ਦੂਜੇ ਦਿਨ ਮੈਂ ਵੀ ਇਹੋ ਹੀ ਖਿਆਲ ਕੀਤਾ ਜੋ ਉਹ ਹਾਸੀ ਨਹੀਂ ਸੀ, ਸਗੋਂ ਮੁਰਗਾਬੀਆਂ ਦੇ ਝੁੰਡ ਦੀ ਉੱਡਣ ਦੀ ਅਵਾਜ਼ ਸੀ। ਪ੍ਰੰਤੂ ਜਿਉਂ ੨ ਰਾਤ ਦਾ ਹਨੇਰਾ ਵਧਦਾ ਗਿਆ, ਮੈਨੂੰ ਆਪਣਾ ਪਹਿਲਾ ਅਨੁਮਾਨ ਹੀ ਸੱਚਾ ਪਰਤੀਤ ਹੋਇਆ। ਅਖ਼ੀਰ ਮੈਂ ਕੋਠੀ ਛੱਡਣ ਦਾ ਫ਼ੈਸਲਾ ਕੀਤਾ ਤੇ ਸ਼ਾਮਾਂ ਨੂੰ ਨਾਲ ਲੈ ਕੇ ਦਰਿਆ ਦੇ ਕੰਢੇ ਇਕ ਦੂਜੀ ਕੋਠੀ ਵਿਚ ਰਹਿਣ ਲਗ ਪਿਆ, ਜਿਥੇ ਆ ਕੇ ਮੈਨੂੰ ਆਪਣਾ ਪੁਰਾਣਾ ਵਹਿਮ ਭੁਲ ਗਿਆ। ਇਕ ਰੋਜ਼ ਅਸੀਂ ਬੇੜੀ ਵਿਚ ਬੈਠ ਕੇ ਸੈਰ ਨੂੰ ਗਏ। ਬੇੜੀ ਟੁਰਦੀ ਟੁਰਦੀ ਵਸੋਂ ਤੋਂ ਬਹੁਤ ਦੂਰ ਨਿਕਲ ਗਈ। ਸੂਰਜ ਦੀਆਂ ਸੁਨਹਿਰੀ ਕਿਰਨਾਂ ਮਧਮ ਪੈਣ ਲੱਗ ਪਈਆਂ ਤੇ ਅਸਮਾਨ ਤੇ ਚੰਦਰਮਾਂ ਨੇ ਚਿੱਟੀ ਚਾਦਰ ਵਿਛਾ ਦਿਤੀ। ਜਦੋਂ ਚੰਦਰਮਾਂ ਦੀਆਂ ਕਿਰਨਾਂ ਰੇਤ ਤੇ ਪੈਂਦੀਆਂ ਤਾਂ ਮੇਰੇ ਮਨ ਦੇ ਸੰਸਾਰ ਵਿਚ ਖਿਆਲਾਂ ਦਾ ਇਕ ਤੂਫ਼ਾਨ ਆ ਜਾਂਦਾ। ਮੈਂ ਅਨੁਭਵ ਕਰ ਰਿਹਾ ਸਾਂ, ਜੋ ਇਸ ਸੰਸਾਰ ਵਿਚ ਜਿਹੜਾ ਸੁਪਨੇ ਸਮਾਨ ਹੈ, ਮੇਰੇ ਤੇ ਸ਼ਾਮਾਂ ਬਿਨਾਂ ਹੋਰ ਕੋਈ ਨਹੀਂ।

ਸ਼ਾਮਾਂ ਨੇ ਲਾਲ ਰੰਗ ਦਾ ਦੁਸ਼ਾਲਾ ਸਿਰ ਤੇ ਲਿਆ ਹੋਇਆ ਸੀ। ਉਸ ਵੇਲੇ ਉਹ ਸੱਜਰ ਵਿਆਹੀ ਵਹੁਟੀ ਮਲੂਮ ਹੁੰਦੀ ਸੀ। ਲਾਲ ਦੁਸ਼ਾਲੇ ਵਿਚ ਉਸ ਦਾ ਮੁਖ ਚੰਦਰਮੇ ਨੂੰ ਵੀ ਮਾਤ ਪਿਆ ਕਰਦਾ ਸੀ। ਇਸ ਭਿਆਨਕ ਚੁਪ ਵਿਚ ਸ਼ਾਮਾਂ ਨੇ ਮੇਰਾ ਹੱਥ ਆਪਣੇ ਹੱਥ ਵਿਚ ਲੈ ਲਿਆ। ਉਹ ਮੇਰੇ ਇਤਨੇ ਲਾਗੇ ਸੀ, ਜੋ ਮੈਂ ਸਮਝਿਆ ਕਿ ਮੈਂ ਤੇ ਉਹ ਇਕ ਹੀ ਹਾਂ। ਜਾਂਦੇ ੨ ਅਸੀਂ ਇਕ ਸੁੰਦਰ ਚਸ਼ਮੇ ਤੇ ਪੁਜ ਗਏ। ਚੰਦਰਮਾਂ ਦਾ ਸਾਫ਼ ੨ ਪਰਛਾਵਾਂ ਪਾਣੀ ਵਿਚ ਕਿਹਾ ਚੰਗਾ ਲਗਦਾ ਸੀ। ਸ਼ਾਮਾਂ ਨੇ ਮੇਰੇ ਵਲ ਤਕਿਆ, ਉਸ

ਦਾ ਦੁਸ਼ਾਲਾ ਉਸ ਦੇ ਸਿਰ ਤੋਂ ਖਿਸਕ ਗਿਆ, ਮੈਨੂੰ ਪਤਾ ਨਹੀਂ ਕੀ ਹੋ ਗਿਆ, ਪਰ ਮੈਂ ਆਪਣੇ ਆਪ ਵਿਚ ਨਹੀਂ ਸਾਂ। ਠੀਕ ਉਸ ਭਿਆਨਕ ਸਮੇਂ ਕਿਸੇ ਨੇ ਤਿੰਨ ਵਾਰੀ ਮੈਥੋਂ ਪੁਛਿਆ, "ਇਹ ਕੌਣ ਹੈ! ਇਹ ਕੌਣ ਹੈ! ਇਹ ਕੌਣ ਹੈ!" ਮੈਂ ਘਬਰਾ ਕੇ ਪਿਛੇ ਮੁੜ ਕੇ ਵੇਖਿਆ, ਮੇਰੀ ਵਹੁਟੀ ਵੀ ਕੰਬ ਗਈ, ਉਥੇ ਕੋਈ ਮੌਜੂਦ ਨਹੀਂ ਸੀ, ਅਸਾਂ ਉਸ ਨੂੰ ਕੇਵਲ ਵਹਿਮ ਹੀ ਸਮਝਿਆ।

ਲੰਮੇ ੨ ਕਦਮ ਚੁਕ ਕੇ ਅਸੀਂ ਬੇੜੀ ਵਿਚ ਵਾਪਸ ਆ ਗਏ। ਅਸਾਨੂੰ ਬਹੁਤ ਚਿਰ ਹੋ ਗਿਆ ਸੀ,ਇਸ ਲਈ ਅਸੀਂ ਸਿਧੇ ਸੌਣ ਵਾਲੇ ਕਮਰੇ ਵਿਚ ਚਲੇ ਗਏ ਤੇ ਸ਼ਾਮਾਂ ਝਟ ਪਟ ਹੀ ਸੌਂ ਗਈ।

ਮੈਨੂੰ ਇਉਂ ਜਾਪਿਆ ਜੋ ਹਨੇਰੇ ਵਿਚ ਆਪਣੀ ਕੋਮਲ ਤੇ ਲੰਮੀ ਉਂਗਲੀ ਨਾਲ ਸ਼ਾਮਾਂ ਵਲ ਇਸ਼ਾਰਾ ਕਰਕੇ ਘੜੀ ਮੁੜੀ ਕੋਈ ਮੈਨੂੰ ਪੁਛ ਰਿਹਾ ਹੈ, 'ਇਹ ਕੌਣ ਹੈ! ਇਹ ਕੌਣ ਹੈ! ਇਹ ਕੌਣ ਹੈ!' ਕਾਹਲੀ ਕਾਹਲੀ ਉਠ ਕੇ ਤੀਲੀ ਬਾਲ ਕੇ ਮੈਂ ਲੈਂਪ ਜਗਾਇਆ, ਉਸ ਵੇਲੇ ਵੀ ਹਨੇਰੇ ਵਿਚ ਮੇਰੇ ਕੰਨੀ ਕਿਸੇ ਦੇ ਹੱਸਣ ਦੀ ਅਵਾਜ਼ ਪਈ, ਉਹ ਆਖ ਰਹੀ ਸੀ, 'ਇਹ ਕੌਣ ਹੈ! ਇਹ ਕੌਣ ਹੈ! ਇਹ ਕੌਣ ਹੈ!' ਅਵਾਜ਼ ਧੀਮੀ ਹੋਣ ਲਗ ਪਈ, ਪ੍ਰੰਤੂ ਇਹ ਧੀਮੀ ਅਵਾਜ਼ ਮੇਰੇ ਦਿਲ ਨੂੰ ਚੀਰ ਰਹੀ ਸੀ। ਤੰਗ ਆ ਕੇ ਮੈਂ ਲੈਂਪ ਬੁਝਾ ਦਿਤਾ। ਇਤਨੇ ਵਿਚ ਆਪਣੀ ਬਾਰੀ ਵਿਚੋਂ ਮੈਨੂੰ ਅਵਾਜ਼ ਆਉਂਦੀ ਹੋਈ ਜਾਪੀ 'ਇਹ ਕੌਣ ਹੈ! ਕੌਣ ਹੈ! ਕੌਣ ਹੈ!'

ਇਸ ਵੇਲੇ ਮੇਰੇ ਕਮਰੇ ਵਿਚ ਜਿਹੜੀਆਂ ਚੀਜ਼ਾਂ ਪਈਆਂ ਸਨ, ਸਾਰਿਆਂ ਵਿਚੋਂ "ਇਹ ਕੌਣ ਹੈ! ਇਹ ਕੌਣ ਹੈ!" ਦੀ ਅਵਾਜ਼ ਆ ਰਹੀ ਸੀ।

"ਡਾਕਟਰ ਡਾਕਟਰ! ਕੀ ਤੁਸੀਂ ਹੁਣ ਮੇਰੀ ਬੀਮਾਰੀ ਸਮਝ ਗਏ ਹੋ, ਤੁਹਾਡੀ ਦਵਾਈ ਕਦੇ ਵੀ ਕਾਟ ਨਹੀਂ ਕਰੇਗੀ।"

ਮੈਂ ਆਪਣੀ ਪਹਿਲੀ ਵਹੁਟੀ ਨੂੰ ਜਿਸ ਨੇ ਮੇਰੀ ਖ਼ਾਤਰ ਆਪਣੀ ਜਾਨ ਕੁਰਬਾਨ ਕਰ ਦਿਤੀ ਸੀ, ਆਖਿਆ ਸੀ ਜੋ ਮੈਂ ਤੁਹਾਡੀ ਪ੍ਰੀਤ ਨੂੰ ਕਦੇ ਨਹੀਂ ਭੁਲਾਂਗਾ! ਆਹ ਮੈਨੂੰ ਆਪਣੇ ਕੀਤੇ ਹੋਏ ਕੌਲ ਵਿਸਰ ਗਏ ਤੇ ਮੈਂ ਦੂਜਾ ਵਿਆਹ ਕਰਾ ਲਿਆ, ਹੁਣ ਮੌਤ ਦੇ ਬਿਨਾਂ ਮੇਰਾ ਹੋਰ ਕੋਈ ਇਲਾਜ ਨਹੀਂ।"

੩

# ਭੌਂਦੂ ਮੁੰਡਾ

੧.

ਸੰਧਿਆ ਪੈਂਦਿਆਂ ਹੀ ਹਨੇਰੀ ਜ਼ੋਰ ਦੀ ਵਗਣ ਲਗ ਪਈ। ਹਵਾ ਦੀ ਸ਼ਾਂ ਸ਼ਾਂ, ਬਰਖਾ ਦੀ ਟਿਪ ਟਿਪ, ਬਦਲਾਂ ਦੀ ਕੜਕ ਤੇ ਬਿਜਲੀ ਦੀ ਚਮਕ ਤੋਂ ਤਾਂ ਇਹੋ ਜਾਪਦਾ ਸੀ ਜੋ ਕਿਧਰੇ ਅਸਮਾਨ ਵਿਚ ਦੇਵਤਿਆਂ ਤੇ ਦੈਂਤਾਂ ਦਾ ਭਿਆਨਕ ਜੁਧ ਛਿੜ ਪਿਆ ਹੈ। ਕਾਲੇ ਕਾਲੇ ਬਦਲ ਮੌਤ ਦੇ ਝੰਡੇ ਵਾਂਗ ਅਸਮਾਨ ਵਿਚ ਉਧਰੋਂ ਇਧਰ ਤੇ ਇਸਰੋਂ ਉਧਰ ਉਡ ਰਹੇ ਸਨ ਤੇ ਗੰਗਾ ਮਾਤਾ ਵਿਚ ਹੜ ਇਕ ਵਾਰੀ ਤਾਂ ਰਾਹੀਆਂ ਦੀ ਸੁਧ ਬੁਧ ਭੁਲਾ ਦੇਂਦਾ ਸੀ ਤੇ ਇਸ ਦਰਿਆ ਕੰਢੇ ਦੇ ਬਾਗਾਂ ਵਿਚ ਜਿਹੜੇ ਬ੍ਰਿਛ ਬੂਟੇ ਸਨ, ਉਹ ਹਾਹੁਕੇ ਭਰਦੇ ਆਪਣੀਆਂ ਟਾਹਣੀਆਂ ਨੂੰ ਸੁਦਾਈਆਂ ਵਾਂਗ ਇਧਰ ਉਧਰ ਮਾਰ ਰਹੇ ਸਨ।

ਇਹੋ ਜਿਹੇ ਸਮੇਂ ਚੰਦਰ ਨਗਰ ਦੇ ਲਾਗੇ ਦਰਿਆ ਦੇ ਕੰਢੇ ਦੀ ਇਕ ਸੁੰਦਰ ਕੋਠੀ ਦੇ ਇਕ ਬੰਦ ਕਮਰੇ ਵਿਚ ਇਕ ਪਤੀ ਤੇ ਪਤਨੀ ਬੈਠੇ ਕਿਸੇ ਜ਼ਰੂਰੀ ਮਾਮਲੇ ਤੇ ਵਿਚਾਰ ਕਰ ਰਹੇ ਹਨ। ਸ਼ਰਤ ਨੇ ਆਖਿਆ, "ਪਿਆਰੀ ਜਾਨ, ਮੈਂ ਚਾਹੁੰਦਾ ਹਾਂ ਜੋ ਤੂੰ ਕੁਝ

ਦਿਨ ਹੋਰ ਇਥੇ ਹੀ ਠਹਿਰੇਂ ਤਾਂ ਜੁ ਪੂਰੀ ਤਕੜੀ ਹੋ ਘਰ ਮੁੜੇਂ।

ਕੀਰਾਂ ਆਖ ਰਹੀ ਸੀ, "ਮੈਂ ਬਿਲਕੁਲ ਰਾਜ਼ੀ ਹਾਂ, ਹੁਣ ਘ ਮੁੜ ਜਾਣ ਵਿਚ ਕੋਈ ਹਰਜ ਨਹੀਂ, ਤੇ ਨਾ ਹੀ ਹੋ ਸਕਦਾ ਹੈ।"

ਹਰ ਇਕ ਗ੍ਰਿਹਸਤੀ ਇਹ ਅਨੁਮਾਨ ਲਾ ਸਕਦਾ ਹੈ ਜਿਹੜੀ ਗਲ ਅਸਾਂ ਦੋ ਸਤਰਾਂ ਵਿਚ ਮੁਕਾ ਦਿਤੀ ਹੈ, ਉਹ ਇਤ ਥੋੜੇ ਸ਼ਬਦਾਂ ਵਿਚ ਤਾਂ ਨਹੀਂ ਹੋਈ ਹੋਣੀ। ਅਸਾਂ ਨੇ ਤਾਂ ਕੇਵ ਤਾਤਪਰਜ ਹੀ ਦੇਣ ਦੀ ਕੀਤੀ ਹੈ, ਨਹੀਂ ਤਾਂ ਉਥੇ ਤਾਂ ਫੇਰ ਚਿ ਇਹ ਚਰਚਾ ਛਿੜੀ ਰਹੀ ਸੀ। ਦੋਵੱਲੀ ਇਤਨੀਆਂ ਦਲੀਲ ਆਪਣੇ ਪੱਖ ਦੇ ਸਿਧ ਕਰਨ ਲਈ ਦਿਤੀਆਂ ਗਈਆਂ ਜੋ ਸਿ ਤੇ ਪੁਜਣਾ ਅਸੰਭਵ ਹੋ ਗਿਆ ਸੀ। ਅੰਤ ਇਹੋ ਜਾਪਦਾ ਸੀ ਪਤਨੀ ਦੇ ਅਥਰੂ ਵਗਾਣ ਤੋਂ ਬਿਨਾਂ ਇਸ ਗਲ ਦਾ ਭੋਗ ਹ ਨਹੀਂ ਪੈਣਾ। ਸ਼ਰਤ ਨੇ ਇਕ ਵਾਰੀ ਫਿਰ ਪੂਰੇ ਜ਼ੋਰ ਨਾਲ ਆਖਿਆ, "ਡਾਕਟਰ ਹੋਰਾਂ ਦੀ ਵੀ ਇਹੋ ਹੀ ਰਾਇ ਹੈ, ਜੁ ਕੁ ਦਿਨ ਹੋਰ ਤੂੰ ਇਥੇ ਹੀ ਠਹਿਰੇਂ।"

ਉਤਨੇ ਹੀ ਜੋਸ਼ ਵਿਚ ਅਗੋਂ ਕੀਰਾਂ ਨੇ ਉਤਰ ਦਿਤਾ "ਤੁਹਾਡੇ ਡਾਕਟਰ ਨੂੰ ਸਭ ਕੁਝ ਪਤਾ ਹੁੰਦਾ ਹੈ?"

ਸ਼ਰਤ—"ਤੈਨੂੰ ਪਤਾ ਨਹੀਂ ਜੋ ਇਸ ਮੌਸਮ ਵਿਚ ਕਿਤਨੇ ਪਰਕਾਰ ਦੀਆਂ ਬੀਮਾਰੀਆਂ ਸ਼ਹਿਰਾਂ ਵਿਚ ਪਈਆਂ ਹੋਈਆਂ ਹਨ। ਜੇ ਤੂੰ ਇਕ ਦੋ ਮਹੀਨੇ ਹੋਰ ਇਥੇ ਹੀ ਠਹਿਰੇਂ ਤਾਂ ਕੇਹੀ ਚੰਗੀ ਗਲ ਹੋਵੇ?"

ਕੀਰਾਂ—"ਕੀ ਇਥੇ ਕਦੀ ਕੋਈ ਬੀਮਾਰ ਨਹੀਂ ਹੋਇਆ? ਇਥੇ ਤਾਂ ਸਾਰੇ ਸਦਾ ਰਾਜ਼ੀ ਹੀ ਰਹਿੰਦੇ ਹੋਣਗੇ?"

ਸਚੀ ਗਲ ਇਹ ਹੈ ਜੋ ਕੀਰਾਂ ਦੇ ਨਾਲ ਸਾਰੇ ਟਬਰ ਦਾ ਕੀ, ਆਂਢੀਆਂ ਗਵਾਂਢੀਆਂ ਦਾ ਵੀ ਵੱਡਾ ਹਿਤ ਸੀ, ਤੇ ਇਹੋ ਹੀ ਕਾਰਨ ਹੈ ਜੋ ਜਦੋਂ ਉਹ ਰਤੀ ਕੁ ਬੀਮਾਰ ਪਈ ਤਾਂ ਸਾਰਿਆਂ ਦੀ

ਚਿੰਤਾ ਨਾਲ ਖਾਨਿਓਂ ਗਈ। ਜਦੋਂ ਪਿੰਡ ਦੇ ਹੋਰ ਬੁੱਢੇ ਬੁੱਢੀਆਂ ਨੇ ਸੁਣਿਆ ਜੋ ਸ਼ਰਤ ਦਾ ਇਰਾਦਾ ਕੀਰਾਂ ਦੇ ਪਾਣੀ ਬਦਲਣ ਦਾ ਹੈ ਤਾਂ ਵਡੀ ਹੈਰਾਨੀ ਨਾਲ ਉਨ੍ਹਾਂ ਨੇ ਆਖਿਆ, "ਕਲਜੁਗ ਆ ਗਿਆ ਹੈ, ਬੇਸ਼ਰਮੀ ਇੰਨੀ ਵਧ ਚੁਕੀ ਹੈ। ਕੇਵਲ ਇਕ ਵਹੁਟੀ ਦੀ ਖਾਤਰ ਇਸ ਨੂੰ ਹਫੜਾ ਦਫੜੀ ਪਈ ਹੋਈ ਹੈ।" ਕਈਆਂ ਨੇ ਤਾਂ ਸ਼ਰਤ ਨੂੰ ਜਾ ਪੁਛਿਆ ਵੀ, "ਕਿਉਂ ਭਈ, ਅਗੇ ਕਿਸੇ ਦੀ ਵਹੁਟੀ ਕਦੇ ਬੀਮਾਰ ਨਹੀਂ ਪਈ ? ਕੀ ਤੈਨੂੰ ਪਤਾ ਲਗ ਗਿਆ ਹੈ, ਜੋ ਜਿਥੇ ਤੂੰ ਇਸ ਨੂੰ ਲੈ ਜਾਣਾ ਚਾਹੁੰਦਾ ਹੈਂ, ਉਥੇ ਦੇ ਬੰਦੇ ਸਦਾ ਜੀਂਵਦੇ ਰਹਿੰਦੇ ਹਨ ? ਕੀ ਤੂੰ ਸਮਝਦਾ ਹੈਂ ਜੋ ਕਿਸਮਤ ਦੇ ਲੇਖ ਉਥੇ ਜਾ ਕੇ ਮਿਟ ਸਕਦੇ ਹਨ ?"

ਪਰੰਤੂ ਸ਼ਰਤ ਤੇ ਉਸ ਦੀ ਮਾਤਾ ਨੇ ਇਨ੍ਹਾਂ ਭਲੇ ਲੋਕਾਂ ਦੀ ਇਕ ਵੀ ਨਾ ਸੁਣੀ। ਉਹ ਸਮਝਦੇ ਸਨ ਜੋ ਉਨ੍ਹਾਂ ਦੀ ਪਿਆਰੀ ਕੀਰਾਂ ਦੀ ਜਾਨ ਸਾਰੇ ਪਿੰਡ ਦੀ ਮਿਲਵੀਂ ਸੋਚ ਤੇ ਅਕਲ ਤੋਂ ਵਧੀਕ ਕੀਮਤੀ ਹੈ। ਸਚ ਹੈ, ਜਦੋਂ ਆਪਣੇ ਘਰ ਆ ਬਣਦੀ ਹੈ, ਤਦ ਲੋਕੀ ਇਵੇਂ ਹੀ ਦੂਜਿਆਂ ਦੀ ਅਕਲ ਦੀ ਪਰਵਾਹ ਕੀਤਾ ਕਰਦੇ ਹਨ।

ਮੁਕਦੀ ਗਲ ਇਹ ਜੋ ਸ਼ਰਤ ਹੋਰੀ ਕੀਰਾਂ ਨੂੰ ਚੰਦਰ ਨਗਰ ਲੈ ਹੀ ਗਏ ਤੇ ਰੱਬ ਦੀ ਕੁਦਰਤ ਉਹ ਉਥੇ ਛੇਤੀ ਹੀ ਰਾਜ਼ੀ ਵੀ ਹੋ ਗਈ, ਭਾਵੇਂ ਹਾਲਾਂ ਕਮਜ਼ੋਰੀ ਬਹੁਤ ਸੀ।

ਅਜੇ ਤਾਂ ਉਸ ਦਾ ਮੂੰਹ ਭੂਕ ਵਰਗਾ ਪੀਲਾ ਸੀ, ਅੱਖਾਂ ਵਿਚ ਵੜੀਆਂ ਹੋਈਆਂ ਸਨ ਤੇ ਕੇਵਲ ਹੱਡੀਆਂ ਦੀ ਮੁੱਠ ਹੀ ਰਹਿ ਗਈ ਸੀ, ਜਿਸ ਨੂੰ ਵੇਖਕੇ ਤਰਸ ਆਉਂਦਾ ਸੀ। ਸ਼ਰਤ ਦਾ ਹਿਰਦਾ ਕੰਬ ਉਠਦਾ ਸੀ ਜਦੋਂ ਖਿਆਲ ਆਉਂਦਾ ਸੀ ਜੋ ਕਿਵੇਂ ਉਸ ਦੀ ਪਿਆਰੀ ਮੌਤ ਦੇ ਮੂੰਹੋਂ ਬਾਹਰ ਨਿਕਲੀ ਹੈ।

ਕੀਰਾਂ ਸਹੇਲੀਆਂ ਵਿਚ ਸਦਾ ਹੱਸਦੀ ਖੇਡਦੀ ਰਹਿਣ

ਵਾਲੀ ਮੁਟਿਆਰ ਸੀ। ਇਸ ਇਕਾਂਤ ਥਾਂ ਤੇ ਉਸ ਦਾ ਜੀ ਕਿ
ਲਗਦਾ ? ਨਾ ਤਾਂ ਇਥੇ ਕੋਈ ਕੰਮ ਕਾਜ਼ ਸੀ ਤੇ ਨਾ ਆਂਢ ਗੁਆਂ
ਸਹੇਲੀਆਂ ਹੀ ਨਸ, ਜਿਨ੍ਹਾਂ ਨਾਲ ਗੱਲ ਬਾਤ ਕਰਕੇ ਜ
ਪਰਚਾਂਦੀ। ਇਥੇ ਤਾਂ ਸਾਰਾ ਦਿਨ ਦਵਾਈਆਂ ਪੀਣ ਜਾਂ ਡਾਕਟ
ਦੀਆਂ ਦਸੀਆਂ ਹੋਈਆਂ ਚੀਜ਼ਾਂ ਖਾਣ ਤੋਂ ਬਿਨਾਂ ਹੋਰ ਕੋਈ ਕੰ
ਹੀ ਨਹੀਂ ਸੀ ਤੇ ਦਵਾਈਆਂ ਦੀਆਂ ਖੁਰਾਕਾਂ ਹਰ ਘੰਟੇ ਮਗ
ਪੀਣ ਜਾਂ ਟਕੋਰਾਂ ਮਾਲਸ਼ਾਂ ਕਰਾਣ ਵਿਚ ਉਸ ਨੂੰ ਕੋਈ ਖੁਸ਼ੀ
ਹੀ ਨਹੀਂ ਸਕਦੀ ਸੀ। ਇਸੇ ਲਈ ਜਦ ਰਤੀ ਕੁ ਉਠਣ ਬੈਠ
ਜੋਗੀ ਹੋਈ ਤਾਂ ਘਰ ਮੁੜਨ ਦੀ ਅੜੀ ਬੰਨ੍ਹ ਦਿਤੀ ਤੇ ਅ
ਸੰਧਿਆ ਨੂੰ ਵੀ ਉਹ ਇਸੇ ਗੱਲ ਤੇ ਜ਼ਿਦ ਕਰ ਰਹੀ ਸੀ। ਜ
ਤੋੜੀ ਤਾਂ ਕੀਰਾਂ ਦਲੀਲਾਂ ਦੇ ਕੇ ਗੱਲ ਬਾਤ ਕਰਦੀ ਰਹੀ, ਸ਼ਰ
ਵੀ ਉਸੇ ਤਰ੍ਹਾਂ ਹੀ ਉਤਰ ਦੇਂਦਾ ਰਿਹਾ, ਪਰ ਜਦ ਉਹ ਉਦਾਸ ਤੇ
ਨਿਰਾਸ ਹੋ ਮੂੰਹ ਦੂਜੇ ਪਾਸੇ ਮੋੜ ਬੈਠੀ, ਸ਼ਰਤ ਹੋਰੀ ਵੀ ਘਬਰਾ ਗਏ
ਬਿਨਾਂ ਕਿਸੇ ਦਲੀਲ ਹੁਜਤ ਦੇ ਉਹਦੀ ਗੱਲ ਮੰਨਣ ਨੂੰ ਤਿਆ
ਹੀ ਸਨ, ਜਦੋਂ ਨੌਕਰ ਨੇ ਆ ਕੇ ਬੰਦ ਤਾਕਾਂ ਵਿਚੋਂ ਅਵਾਜ਼ ਦਿਤੀ

ਸ਼ਰਤ ਨੇ ਜਦ ਉਠਕੇ ਬੂਹਾ ਖੋਲ੍ਹਿਆ ਤਾਂ ਨੌਕਰ ਨੇ
ਦੱਸਿਆ ਜੋ ਹੜ੍ਹ ਦੇ ਕਾਰਨ ਦਰਿਆ ਵਿਚ ਇਕ ਬੇੜੀ ਉਲ
ਗਈ ਹੈ। ਮੁਸਾਫ਼ਰਾਂ ਵਿਚੋਂ ਇਕ ਬ੍ਰਾਹਮਣ ਮੁੰਡਾ ਤਰ ਕੇ ਉਨ੍ਹਾਂ ਦੇ
ਬਾਗ਼ ਦੇ ਕੰਢੇ ਆ ਲੱਗਾ ਹੈ। ਇਹ ਸੁਣ ਕੇ ਕੀਰਾਂ ਮੁੜ ਪਿਆ
ਦੀ ਮੂਰਤੀ ਹੋ ਗਈ ਤੇ ਆਪਣੇ ਕਮਰੇ ਵਿਚ ਹੀ ਉਸ ਨੂੰ ਬੁਲਵ
ਭੇਜਿਆ। ਬਕਸ ਵਿਚੋਂ ਸੁੱਕੇ ਕੱਪੜੇ ਕੱਢ ਕੇ ਪਵਾਏ ਤੇ ਗਰ
ਦੁੱਧ ਦਾ ਗਲਾਸ ਪਿਲਾ ਕੇ ਉਸ ਨੂੰ ਧੀਰਜ ਦਿੱਤੀ।

ਵੇਖਣ ਭਾਲਣ ਨੂੰ ਮੁੰਡਾ ਚੰਗਾ ਦਿੱਸਦਾ ਸੀ, ਅਜੇ ਦਾੜ੍ਹੀ
ਮੁੱਛ ਫੁਟੀ ਨਹੀਂ ਸੀ ਤੇ ਲੰਮੀਆਂ ਲੰਮੀਆਂ ਕੁੰਡਲਦਾਰ ਜ਼ੁਲਫ
ਤੇ ਮੋਟੀਆਂ ਮੋਟੀਆਂ ਅੱਖਾਂ ਉਸ ਦੀ ਸੁੰਦਰਤਾ ਨੂੰ ਵਧ

ਰਹੀਆਂ ਹਨ।

ਦੁੱਧ ਦਾ ਗਲਾਸ ਪਿਲਾ ਕੇ ਕੀਰਾਂ ਨੇ ਉਸ ਤੋਂ ਉਸ ਦਾ ਸਮਾਚਾਰ ਪੁਛਿਆ ਤੇ ਉਸ ਨੇ ਦੱਸਿਆ ਜੋ ਉਸ ਦਾ ਨਾਉਂ ਨੀਲਕੰਤਾ ਹੈ ਤੇ ਉਹ ਰਾਸਧਾਰੀਆਂ ਦੀ ਟੋਲੀ ਵਿਚੋਂ ਹੈ। ਉਹ ਨਾਲ ਦੇ ਪਿੰਡ ਰਾਸ ਪਾਉਣ ਲਈ ਆ ਰਹੇ ਸਨ, ਜਦੋਂ ਉਨ੍ਹਾਂ ਦੀ ਬੇੜੀ ਉਲਟ ਗਈ ਸੀ। ਉਸ ਨੂੰ ਕੁਝ ਪਤਾ ਨਹੀਂ ਸੀ ਜੋ ਉਸ ਦੇ ਸਾਥੀਆਂ ਨਾਲ ਕੀ ਬੀਤੀ, ਪਰ ਚੰਗਾ ਤਾਰੂ ਹੋਣ ਕਰ ਕੇ ਉਹ ਆਪ ਕੰਢੇ ਲੱਗ ਗਿਆ ਸੀ।

ਕੀਰਾਂ ਨੇ ਉਸ ਨੂੰ ਪਿਆਰ ਕੀਤਾ ਤੇ ਉਹ ਉਥੇ ਉਨ੍ਹਾਂ ਦੇ ਕੋਲੀ ਹੀ ਟਿਕ ਪਿਆ। ਸ਼ਰਤ ਨੇ ਵੀ ਇਸ ਖ਼ਿਆਲ ਨਾਲ ਉਸ ਦੇ ਇਸ ਸਮੇਂ ਆਉਣ ਨੂੰ ਚੰਗਾ ਸਮਝਿਆ ਜੋ ਉਸ ਦੀ ਵਹੁਟੀ ਦਾ ਜੀ ਪਰਚ ਜਾਵੇਗਾ ਤੇ ਕੁਝ ਸਮਾਂ ਹੋਰ ਉਹ ਇਥੇ ਰਹਿਣ ਤੇ ਰਾਜ਼ੀ ਹੋ ਜਾਵੇਗੀ। ਸੱਸ ਇਸ ਲਈ ਮੁੰਡੇ ਨੂੰ ਚਾਹੁਣ ਲੱਗ ਪਈ ਜੋ ਇਕ ਬ੍ਰਹਮਣ ਦੀ ਸੇਵਾ ਕਰ ਕੇ ਉਸ ਦੀ ਪ੍ਰਸੰਨਤਾ ਲੈਣ ਦਾ ਅਵਸਰ ਹੱਥ ਆ ਗਿਆ ਹੈ। ਨੀਲਕੰਤਾ ਖ਼ੁਸ਼ ਸੀ ਜੋ ਨਾ ਕੇਵਲ ਮੌਤ ਦੇ ਮੂੰਹੋਂ ਉਹ ਬੱਚ ਨਿਕਲਿਆ ਸੀ ਜਾਂ ਰਾਸਧਾਰੀ ਗੁਰੂ ਦੀ ਮਾਰ ਕੁੱਟ ਤੋਂ ਖਲਾਸੀ ਮਿਲੀ ਸੀ, ਸਗੋਂ ਸਾਰਿਆਂ ਕੋਲੋਂ ਵਧੀਕ ਉਸ ਨੂੰ ਖ਼ੁਸ਼ੀ ਇਸ ਗੱਲ ਦੀ ਸੀ ਜੋ ਇਕ ਅਮੀਰ ਘਰ ਵਿਚ ਥਾਂ ਮਿਲ ਗਈ ਸੀ। ਪਰੰਤੂ ਥੋੜ੍ਹੇ ਦਿਨਾਂ ਦੇ ਮਗਰੋਂ ਹੀ ਸ਼ਰਤ ਤੇ ਉਸ ਦੀ ਮਾਤਾ ਦੋਵੇਂ ਚਾਹੁਣ ਲੱਗ ਪਏ ਜੋ ਉਹ ਉਥੋਂ ਟੁਰ ਜਾਵੇ। ਕਾਰਨ ਇਹ ਸੀ ਜੋ ਨੀਲਕੰਤਾ ਦੀਆਂ ਆਦਤਾਂ ਉਨ੍ਹਾਂ ਨੂੰ ਚੰਗੀਆਂ ਨਾ ਲੱਗੀਆਂ। ਉਹ ਚੋਰੀ ਚੋਰੀ ਸ਼ਰਤ ਦੇ ਹੁਕੇ ਦੇ ਸੂਟੇ ਲਾਉਣ ਲੱਗ ਪਿਆ। ਮਾਲਕ ਦਾ ਰੇਸ਼ਮੀ ਛਾਤਾ ਵੱਸਦੀ ਬਾਰਸ਼ ਵਿਚ ਲਿਜਾ ਕੇ ਖ਼ਰਾਬ ਕਰ ਲੈ ਆਉਂਦਾ ਤੇ ਹਰ ਕਿਸੇ ਨਾਲ ਦੋਸਤੀ ਗੰਢਣ ਲੱਗ ਪਿਆ। ਇਨ੍ਹਾਂ ਤੋਂ ਛੁਟ ਉਸ ਨੇ ਇਕ ਕੁੱਤਾ ਵੀ ਰੱਖ

ਲਿਆ, ਸੀ ਜਿਹੜਾ ਚਿੱਕੜ ਭਰੇ ਪੈਰਾਂ ਨਾਲ ਸ਼ਰਤ ਦੇ ਕਮਰੇ ਵਿ
ਵੜ ਕੇ ਉਸ ਦੇ ਬਿਸਤਰੇ ਨੂੰ ਖ਼ਰਾਬ ਕਰ ਜਾਂਦਾ ਸੀ। ਇਥੇ ਹੀ
ਬਸ ਨਹੀਂ, ਹਰ ਉਮਰ ਤੇ ਕਦ ਦੇ ਕਿੰਨੇ ਹੀ ਮੁੰਡੇ ਉਸ ਨੇ
ਆਪਣੇ ਨਾਲ ਰਲਾ ਲਏ, ਜਿਸ ਦਾ ਸਿੱਟਾ ਇਹ ਨਿਕਲਿਆ ਕਿ
ਉਸ ਵਰ੍ਹੇ ਇਨ੍ਹਾਂ ਹੱਥੋਂ ਕਿਸੇ ਬਾਗ਼ ਵਿਚ ਵੀ ਫਲ ਪੱਕਣ ਦੀ ਆਸ
ਨਾ ਰਹੀ।

ਇਹ ਮੰਨਣਾ ਪਵੇਗਾ ਜੋ ਇਸ ਤਰ੍ਹਾਂ ਉਸ ਨੂੰ ਵਿਗੜਨ
ਵਿਚ ਕੀਰਾਂ ਦਾ ਵੀ ਚੋਖਾ ਹੱਥ ਸੀ ਤੇ ਉਸ ਦੇ ਲਾਡ ਨੇ ਮੁੰਡੇ ਨੂੰ
ਸਿਰੇ ਚਾੜ੍ਹ ਰੱਖਿਆ ਸੀ। ਸ਼ਰਤ ਨੇ ਕਿਤਨੀ ਵਾਰੀ ਕੀਰਾਂ ਨੂੰ
ਇਸ ਗੱਲ ਦੇ ਸਮਝਾਉਣ ਦਾ ਜਤਨ ਕੀਤਾ, ਪਰ ਕੋਈ ਸਫ਼ਲਤਾ
ਨਾ ਹੋਈ। ਸ਼ਰਤ ਦੇ ਪੁਰਾਣੇ ਤੇ ਕਈ ਵਾਰ ਨਵੇਂ ਕੱਪੜੇ ਪਵਾ ਕੇ
ਉਸ ਨੇ ਮੁੰਡੇ ਨੂੰ ਆਕੜਖ਼ਾਨ ਬਣਾ ਦਿੱਤਾ ਸੀ ਤੇ ਸਦਾ ਉਸ ਨੂੰ
ਆਪਣੇ ਕਮਰੇ ਵਿਚ ਬੁਲਾ ਕੇ ਪਿਆਰ ਕਰਦੀ ਰਹਿੰਦੀ ਸੀ,
ਕਿਉਂ ਜੁ ਉਹ ਉਸ ਦੀ ਬਾਬਤ ਪੂਰੇ ਪੂਰੇ ਹਾਲ ਸੁਣਨਾ ਚਾਹੁੰਦੀ
ਸੀ ਤੇ ਉਸ ਦੇ ਦਿਲ ਵਿਚ ਮੁੰਡੇ ਲਈ ਕੁਝ ਕੁ ਖਿਚ ਹੋ ਗਈ ਸੀ।
ਇਸ਼ਨਾਨ ਤੇ ਦੁਪਹਿਰ ਦੇ ਮਗਰੋਂ ਜਦੋਂ ਉਹ ਆਪ ਪਲੰਘ ਤੇ
ਪਾਨਾਂ ਦੀ ਡੱਬੀ ਲੈ ਕੇ ਬੈਠਦੀ ਤੇ ਉਸ ਦੀ ਦਾਸੀ ਉਸ ਦੇ ਕੇਸਾਂ
ਨੂੰ ਤੇਲ ਲਾ, ਕੰਘੀ ਕਰ ਸੰਵਾਰਦੀ ਤੇ ਗੁਤ ਕਰਦੀ ਸੀ, ਤਦੋਂ
ਨੀਲਕੰਤਾ ਉਸ ਦੇ ਸਾਹਮਣੇ ਖਲੋ ਕੇ ਸੁਰ ਤੇ ਤਾਲ ਨਾਲ ਉਹ
ਭਜਨ ਗਾ ਗਾ ਕੇ ਉਸ ਨੂੰ ਪ੍ਰਸੰਨ ਕਰਦਾ ਸੀ, ਜਿਹੜੇ ਰਾਸਧਾਰੀਆਂ
ਦੀ ਟੋਲੀ ਵਿਚ ਉਸ ਨੇ ਸਿਖੇ ਸਨ। ਇਸ ਪ੍ਰਕਾਰ ਪਰਛਾਵੇਂ ਢਲ
ਜਾਂਦੇ ਤੇ ਦਿਨ ਬਤੀਤ ਹੋ ਜਾਂਦਾ, ਬਸ ਨਿੱਤ ਦੀ ਇਹੋ ਹੀ ਕਾਰ
ਬਣ ਗਈ।

ਕਦੇ ਕਦੇ ਸ਼ਰਤ ਨੂੰ ਵੀ ਉਥੇ ਬੈਠਣ ਤੇ ਰਾਗ ਸੁਣਨ ਨੂੰ
ਆਖਦੀ ਸੀ, ਪਰ ਉਸ ਦੇ ਦਿਲ ਵਿਚ ਨੀਲ ਲਈ ਹੁਣ ਇਤਨੀ

ਘ੍ਰਿਣਾ ਸੀ ਜੋ ਉਸ ਨੇ ਕਦੇ ਵੀ ਵਹੁਟੀ ਦੀ ਇਸ ਬੇਨਤੀ ਨੂੰ ਪਰਵਾਨ ਨ ਕੀਤਾ ਇਹ ਹੈ ਵੀ ਸੀ ਚੰਗਾ, ਕਿਉਂ ਜੋ ਸ਼ਰਤ ਦੇ ਸਾਹਮਣੇ ਨੀਲਕੰਤ ਨੇ ਘਬਰਾ ਜਾਣਾ ਸੀ ਤੇ ਕੁਝ ਵੀ ਗਾ ਨਹੀਂ ਸਕਣਾ ਸੀ।

ਉਸ ਦੀ ਮਾਤਾ ਕਦੇ ਕਦੇ ਭਜਨਾਂ ਵਿਚ ਪਰਮੇਸ਼ਰ ਦੇ ਨਾਉਂ ਦੇ ਸੁਣਨ ਦੇ ਖ਼ਿਆਲ ਨਾਲ ਆ ਤਾਂ ਬੈਠਦੀ ਸੀ, ਪਰੰਤੂ ਦੁਪਹਿਰ ਵੇਲੇ ਸੌਣ ਦੀ ਉਸ ਨੂੰ ਵਾਦੀ ਸੀ, ਇਸ ਲਈ ਉਥੇ ਹੀ ਬੈਠਿਆਂ ਬੈਠਿਆਂ ਘੂਕ ਸੌਂ ਜਾਂਦੀ। ਸ਼ਰਤ ਕਿਤਨੀ ਵਾਰੀ ਮੁੰਡੇ ਨੂੰ ਝਿੜਕਦਾ, ਚਪੇੜਾਂ ਮਾਰਦਾ, ਕੰਨ ਖਿੱਚਦਾ, ਪਰ ਰਾਸਧਾਰੀਆਂ ਦੀ ਟੋਲੀ ਵਿਚ ਉਹ ਇਤਨੀ ਮਾਰ ਕੁਟਾਈ ਦਾ ਹਿਲਿਆ ਹੋਇਆ ਸੀ, ਜੋ ਇਹ ਮਾਰ ਉਸ ਨੂੰ ਰਤੀ ਵੀ ਨ ਪੋਂਹਦੀ। ਥੋੜ੍ਹੀ ਜਿਹੀ ਉਮਰ ਦੇ ਤਜਰਬੇ ਨੇ ਉਸ ਨੂੰ ਸਿਖਾ ਦਿਤਾ ਸੀ, ਜੋ ਜਿਵੇਂ ਸੰਸਾਰ ਖ਼ੁਸ਼ਕੀ ਤੇ ਪਾਣੀ ਦਾ ਬਣਿਆ ਹੋਇਆ ਹੈ, ਤਿਵੇਂ ਹੀ ਇਕ ਪੁਰਸ਼ ਦੀ ਜ਼ਿੰਦਗੀ ਖਾਣ ਪੀਣ ਤੇ ਮਾਰ ਕੁਟਾਈ ਦੀ ਬਣੀ ਹੋਈ ਹੈ, ਸਗੋਂ ਮਾਰ ਕੁਟਾਈ ਵਧੀਕ ਹੈ।

ਨੀਲਕੰਤਾ ਦੀ ਉਮਰ ਕੀ ਸੀ? ਇਹ ਸਵਾਲ ਕੋਈ ਸੌਖਾ ਨਹੀਂ। ਜੇ ਚੌਦਾਂ ਜਾਂ ਪੰਦਰਾਂ ਦੇ ਲਗ ਪਗ ਆਖੀਏ ਤਾਂ ਵੇਖਣ ਵਿਚ ਉਹ ਵੱਡਾ ਪਰਤੀਤ ਹੁੰਦਾ ਸੀ, ਜੇ ਸਤਾਰਾਂ ਅਠਾਰਾਂ ਆਖੀਏ ਤਾਂ ਇਸ ਤੋਂ ਨਿੱਕਾ ਜਾਪਦਾ ਸੀ। ਸ਼ਕਲ ਸੂਰਤ ਵੇਖ ਕੇ ਇਹ ਅਨੁਮਾਨ ਲੱਗਦਾ ਸੀ ਜੋ ਜਾਂ ਤੇ ਬਹੁਤ ਛੇਤੀ ਉਹ ਗਭਰੂ ਬਣ ਗਿਆ ਹੈ ਜਾਂ ਬਹੁਤ ਚਿਰ ਮੁੰਡਾ ਹੀ ਰਿਹਾ ਹੈ। ਅਸਲ ਗੱਲ ਇਹ ਹੈ ਜੋ ਅਜੇ ਮੁੰਡਾ ਹੀ ਸੀ, ਜਦੋਂ ਉਹ ਰਾਸਧਾਰੀਆਂ ਵਿਚ ਰਲ ਗਿਆ ਸੀ ਤੇ ਇਥੇ ਇਸ ਨੂੰ ਰਾਧਕਾਂ, ਦਮਯੰਤੀ ਤੇ ਸੀਤਾ ਦੇ ਸਾਂਗ ਉਤਾਰਨੇ ਪੈਂਦੇ ਸਨ। ਇਸ ਲਈ ਕਾਰ-ਸਾਜ਼ ਰੱਬ ਨੇ ਉਸ ਦਾ ਕੱਦ ਇਤਨਾ ਹੀ ਰਹਿਣ ਦਿੱਤਾ ਜਿਤਨੇ ਕੁ ਦੀ ਉਸ ਦੇ ਮਾਲਕ ਨੂੰ ਲੋੜ ਸੀ ਤੇ ਬਸ ਇਸ ਤੋਂ ਅਗੇ ਉਸ ਦਾ ਵਾਧਾ

ਰੁਕ ਗਿਆ ।

ਨੀਲਕੰਤਾ ਨੂੰ ਸਾਰੇ ਨਿੱਕਾ ਸਮਝਦੇ ਸਨ ਤੇ ਉਹ ਆਪ ਵ
ਨਿੱਕਾ ਹੀ ਬਣਿਆ ਹੋਇਆ ਸੀ, ਇਸ ਲਈ ਉਸ ਦਾ ਉ
ਆਦਰ ਨਹੀਂ ਕੀਤਾ ਜਾਂਦਾ ਸੀ, ਜਿਹੜਾ ਉਸ ਦੀ ਉਮਰ ਦ
ਪੁਰਸ਼ਾਂ ਦਾ ਕੀਤਾ ਜਾਂਦਾ ਹੈ ।

ਕੁਦਰਤੀ ਤੇ ਬਣਾਵਟੀ ਕਾਰਨਾਂ ਕਰਕੇ ਉਸ ਦੀ ਉਮਰ
ਦਾ ਬਹੁਤਿਆਂ ਨੂੰ ਭੁਲੇਖਾ ਲੱਗਦਾ ਸੀ । ਹੁੱਕਾ ਪੀਣ ਤੇ ਵਡਿਆ
ਵਾਂਗ ਗੱਲਾਂ ਕਰਨ ਕਰਕੇ ਤਾਂ ਉਹ ਵੱਡਾ ਜਾਪਦਾ ਸੀ, ਪਰੰਤੂ ਉਸ
ਦੀਆਂ ਅੱਖਾਂ ਵਿਚੋਂ ਅਜੇ ਬਚਪਨੇ ਦੀ ਝਲਕ ਪੈਂਦੀ ਸੀ । ਮੇਰਾ
ਆਪਣਾ ਖ਼ਿਆਲ ਤਾਂ ਇਹ ਹੈ ਜੋ ਦਿਲ ਉਸ ਦਾ ਤਾਂ ਅਜੇ
ਜਵਾਨ ਹੀ ਸੀ, ਪਰੰਤੂ ਲੋਕਾਂ ਦੇ ਸਾਹਮਣੇ ਸਾਂਗ ਬਣਨ ਕਰ ਕੇ
ਉਸ ਦੀ ਬਾਹਰਲੀ ਸ਼ਕਲ ਸੂਰਤ ਸਮੇਂ ਤੋਂ ਪਹਿਲਾਂ ਹੀ ਵਡਿਆਂ
ਵਾਲੀ ਹੋ ਗਈ ਸੀ ।

ਹੁਣ ਸ਼ਰਤ ਦੇ ਘਰ ਤੇ ਬਾਗ਼ ਦੀ ਇਕਾਂਤ ਥਾਂ ਵਿਚ
ਕੁਦਰਤ ਨੂੰ ਵੀ ਆਪਣੇ ਕੰਮ ਕਰਨ ਦਾ ਚੰਗਾ ਸਮਾਂ ਮਿਲ
ਗਿਆ । ਉਹ ਝਟ ਪਟ ਹੀ ਵਧਣ ਲੱਗ ਪਿਆ ਤੇ ਹੁਣ ਸ਼ਕਲ
ਸੂਰਤ ਤੋਂ ਸਤਾਰਾਂ, ਅਠਾਰਾਂ ਵਰ੍ਹਿਆਂ ਦੀ ਉਮਰ ਦਾ ਕੋਈ ਸ਼ੱਕ
ਸ਼ੁਬਾ ਹੀ ਨਾ ਰਿਹਾ । ਇਸ ਗੱਲ ਦੀ ਪਹਿਲੀ ਨਿਸ਼ਾਨੀ ਇਹ
ਪਰਗਟ ਹੋਈ ਜੋ ਹੁਣ ਜਦ ਕੀਰਾਂ ਅੱਗੇ ਵਾਂਗ ਮੁੰਡੇ ਵਾਲਾ ਸਲੂਕ
ਉਸਦੇ ਨਾਲ ਕਰਦੀ ਤਾਂ ਉਹ ਸ਼ਰਮਾ ਜਾਂਦਾ। ਇਕਦਿਨ ਜਦ ਹਾਸੇ
ਖ਼ੁਸ਼ੀ ਵਿਚ ਕੀਰਾਂ ਨੇ ਉਸ ਨੂੰ ਤੀਵੀਂ ਦਾ ਸਾਂਗ ਉਤਾਰਨ ਲਈ
ਆਖਿਆ ਤਾਂ ਇਸਤ੍ਰੀ ਦੇ ਕੱਪੜੇ ਪਾਣ ਦੇ ਖ਼ਿਆਲ ਨੇ ਹੀ ਉਸ
ਦੇ ਹਿਰਦੇ ਨੂੰ ਦੁਖੀ ਕੀਤਾ । ਭਾਵੇਂ ਉਸ ਨੂੰ ਇਸ ਦਾ ਕਾਰਨ
ਕੋਈ ਪਤਾ ਨਹੀਂ ਸੀ । ਇਸ ਲਈ ਜਦ ਹੁਣ ਕੀਰਾਂ ਉਸ ਨੂੰ
ਪੁਰਾਣੇ ਸਾਂਗ ਉਤਾਰਨ ਲਈ ਆਖਦੀ ਤਾਂ ਅੱਖ ਬਚਾ ਕੇ ਉਹ
ਖਿਸਕਣ ਦੀ ਹੀ ਕਰਦਾ ।

ਨੀਲਕੰਠਾ ਦੇ ਦਿਲ ਵਿਚ ਕਦੇ ਵੀ ਇਹ ਖ਼ਿਆਲ ਹੁਣ ਨਹੀਂ ਆਉਂਦਾ ਸੀ ਜੋ ਅਜੇ ਵੀ ਉਹ ਉਹੋ ਹੀ ਰਾਸਧਾਰੀ ਮੁੰਡਾ ਹੀ ਹੈ। ਹੁਣ ਤਾਂ ਸ਼ਰਤ ਦੇ ਮੁਨਸ਼ੀ ਕੋਲੋਂ ਉਸ ਨੇ ਕੁਝ ਪੜ੍ਹਨਾ-ਲਿਖਣਾ ਸਿਖਣਾ ਵੀ ਆਰੰਭ ਦਿੱਤਾ, ਪਰੰਤੂ ਮੁਨਸ਼ੀ ਨੂੰ ਉਹ ਦਿਲੋਂ ਇਸ ਕਰ ਕੇ ਚੰਗਾ ਨਹੀਂ ਲੱਗਦਾ ਸੀ, ਜੋ ਉਸ ਦੇ ਮਾਲਕ ਦੀ ਵਹੁਟੀ ਉਸ ਨੂੰ ਬਹੁਤ ਚਾਹੁੰਦੀ ਸੀ, ਇਸ ਕਰ ਕੇ ਉਸ ਨੇ ਪੜ੍ਹਨ ਲਿਖਣ ਵਿਚ ਕੋਈ ਉਨਤੀ ਨਾ ਕੀਤੀ। ਇਕ ਹੋਰ ਕਾਰਨ ਇਹ ਵੀ ਸੀ ਜੋ ਮੁੱਢ ਤੋਂ ਹੀ ਉਸ ਨੂੰ ਨੱਚਣ ਕੁੱਦਣ ਦੀ ਵਾਦੀ ਪਈ ਹੋਈ ਸੀ ਤੇ ਇਹੋ ਹੀ ਕੰਮ ਉਸ ਨੂੰ ਸਿਖਾਇਆ ਗਿਆ ਸੀ, ਇਸ ਕਰਕੇ ਉਹ ਆਪਣੇ ਮਨ ਨੂੰ ਬਹੁਤ ਦੇਰ ਸੋਥਾ ਵਲ ਟਿਕਾ ਕੇ ਨਹੀਂ ਰੱਖ ਸਕਦਾ ਸੀ। ਹਾਂ ਕਿਤਨੇ ਹੀ ਘੰਟੇ ਦਰਿਆ ਦੇ ਕੰਢੇ ਕਿਸੇ ਬ੍ਰਿਛ ਦੇ ਤਲੇ ਪੋਥੀ ਹੱਥ ਵਿਚ ਲੈ ਬੈਠਾ ਜ਼ਰੂਰ ਰਹਿੰਦਾ। ਲਹਿਰਾਂ ਕੰਢੇ ਨਾਲ ਟਕਰਾਂਦੀਆਂ, ਪੰਖੇਰੂ ਚੀਂ ਚੀਂ ਕਰਦੇ ਉਡਦੇ, ਪਰ ਉਸ ਦਾ ਧਿਆਨ ਰਬ ਜਾਣੇ ਕਿਥੇ ਸੀ? ਉਹ ਉਨ੍ਹਾਂ ਵਲ ਇਕ ਅੱਖ ਵੀ ਨਾ ਕਰਦਾ। ਭਾਵੇਂ ਉਹ ਇਕ ਅੱਖਰ ਵੀ ਨਾ ਪੜ੍ਹੇ, ਉਸ ਨੂੰ ਇਸ ਗਲ ਵਿਚ ਵੱਡੀ ਖ਼ੁਸ਼ੀ ਸੀ ਜੋ ਲੋਕੀ ਵੇਖਦੇ ਹਨ, ਜੋ ਉਹ ਪੜ੍ਹ ਰਿਹਾ ਹੈ ਤੇ ਇਸ ਕਰਕੇ ਜਦ ਕਦੇ ਕੋਈ ਬੇੜੀ ਉਸ ਦੇ ਕੋਲ ਦੀ ਲੰਘਦੀ, ਉਹ ਉਚੀ ਉਚੀ ਰੌਲਾ ਪਾ ਕੇ ਪੜ੍ਹਨ ਲਗ ਪੈਂਦਾ, ਪਰ ਜਦ ਸੁਣਨ ਵਾਲੇ ਅੱਖੋਂ ਉਹਲੇ ਹੁੰਦੇ, ਫਿਰ ਉਨ੍ਹਾਂ ਹੀ ਖਿਆਲਾਂ ਦੇ ਸਾਗਰ ਵਿਚ ਡੁਬਕੀਆਂ ਲਾਉਂਦਾ ਰਹਿੰਦਾ।

ਅਗੇ ਤਾਂ ਬਿਨਾਂ ਸੋਚੇ ਸਮਝੇ ਤੋਤੇ ਵਾਂਗ ਭਜਨ ਗਾਉਂਦਾ ਰਹਿੰਦਾ ਸੀ, ਪਰ ਹੁਣ ਉਸ ਨੂੰ ਉਨ੍ਹਾਂ ਦੇ ਅਰਥਾਂ ਦੀ ਵੀ ਸੋਝੀ ਪੈਣ ਲਗ ਪਈ। ਉਸ ਦਾ ਮਨ ਹੁਣ ਉਡਾਰੀਆਂ ਮਾਰ ਕੇ ਉਥੇ ਪੁਜਦਾ, ਜਿਥੇ ਸਦਾ ਸੁਖ ਤੇ ਆਨੰਦ ਹੈ ਤੇ ਇਸ ਸੰਸਾਰ ਤੇ ਉਸ ਦੀ ਆਪਣੀ ਜਾਨ ਇਕ ਅਰਸ਼ੀ ਰਾਗ ਵਿਚ ਬਦਲ ਜਾਂਦੀ ਤੇ ਉਹ

ਉੱਕਾ ਹੀ ਭੁਲ ਜਾਂਦਾ ਜੋ ਉਹ ਇਕ ਰਾਸਧਾਰੀ ਮੁੰਡਾ ਹੈ। ਇਹੋ ਜਿਹੇ ਸਮੇਂ ਦਰਿਆ ਦਾ ਵਗਦਾ ਜਲ, ਪੱਤਰਾਂ ਦੀ ਖੜਖੜ, ਪੰਖੇਰੂਆਂ ਦੀਆਂ ਦਿਲ ਖਿਚਵੀਆਂ ਬੋਲੀਆਂ, ਉਸ ਯਤੀਮ ਤੇ ਮਹਿੱਟਰ ਨੂੰ ਬਚਾਣ ਵਾਲੀ ਦੇਵੀ ਦਾ ਨੂਰਾਨੀ ਤੇ ਪਿਆਰਾ ਮੁਖੜਾ, ਸੁੰਦਰ ਚੂੜੀਆਂ ਵਾਲੀਆਂ ਉਸ ਦੀਆਂ ਸੋਹਣੀਆਂ ਬਾਹਵਾਂ ਤੇ ਫੁੱਲਾਂ ਦੀਆਂ ਪੰਖੜੀਆਂ ਵਾਂਗ ਉਸ ਦੇ ਕੋਮਲ ਪੈਰ, ਕਿਸੇ ਜਾਦੂ ਨਾਲ ਉਸ ਲਈ ਇਕ ਰਾਗ ਹੀ ਬਣ ਜਾਂਦੇ ਤੇ ਉਸ ਨੂੰ ਆਪਣੀ ਅਸਲੀ ਦਸ਼ਾ ਦੀ ਸੁਧ ਬੁਧ ਹੀ ਨਾ ਰਹਿੰਦੀ। ਪ੍ਰੰਤੂ ਜਦੋਂ ਫਿਰ ਆਪਣੇ ਆਪ ਵਿਚ ਆਉਂਦਾ ਤਾਂ ਫਿਰ ਉਹੋ ਹੀ ਖੁਲ੍ਹੀਆਂ ਜ਼ੁਲਫ਼ਾਂ ਵਾਲਾ ਰਾਸਧਾਰੀ ਮੁੰਡਾ ਹੀ ਵਿਖਾਈ ਦੇਂਦਾ।

ਹਰ ਰੋਜ਼ ਬਾਗ਼ਾਂ ਦੇ ਮਾਲਕਾਂ ਦੀਆਂ ਨਵੀਆਂ ਸ਼ਕਾਇਤਾਂ ਉਸ ਦੇ ਵਿਰੁਧ ਸ਼ਰਤ ਦੇ ਕੋਲ ਆਉਂਦੀਆਂ ਤੇ ਨਿੱਤ ਨਵੇਂ ਸੂਰਜ ਉਸ ਨੂੰ ਚਪੇੜਾਂ ਪੈਂਦੀਆਂ, ਪ੍ਰੰਤੂ ਸ਼ਰਾਰਤੀ ਮੁੰਡਿਆਂ ਦਾ ਇਹ ਸਰਦਾਰ ਮਾਰ ਕੁਟਾਈ ਸਹਿ ਫਿਰ ਬਾਹਰ ਨਿਕਲ ਜਾਂਦਾ ਤੇ ਧਰਤੀ, ਦਰਿਆ ਤੇ ਬ੍ਰਿਛਾਂ ਵਿਚ ਸ਼ਰਾਰਤਾਂ ਕਰਦਾ ਫਿਰਦਾ।

੨.

ਨੀਲਕੰਤਾ ਦੇ ਉਥੇ ਆਉਣ ਤੋਂ ਕੁਝ ਚਿਰ ਮਗਰੋਂ ਸ਼ਰਤ ਦਾ ਨਿੱਕਾ ਭਰਾ ਸਤੀਸ਼ ਜਿਹੜਾ ਕਲਕੱਤੇ ਕਾਲਜ ਵਿਚ ਪੜ੍ਹਦਾ ਸੀ, ਗਰਮੀਆਂ ਦੀਆਂ ਛੁੱਟੀਆਂ ਕੱਟਣ ਲਈ ਉਥੇ ਹੀ ਆ ਪੁੱਜਾ। ਕੀਰਾਂ ਤੇ ਸਤੀਸ਼ ਦੋਵੇਂ ਲਗ ਪਗ ਇਕੋ ਉਮਰ ਦੇ ਸਨ, ਇਸ ਲਈ ਹੁਣ ਤਾਂ ਸਮਾਂ ਹਾਸੇ ਖੇਡੇ, ਰੁੱਸਣ ਮੰਨਣ, ਲੜਾਈ ਝਗੜੇ ਆਦਿ ਵਿਚ ਖ਼ੁਸ਼ੀ ਖ਼ੁਸ਼ੀ ਬਤੀਤ ਹੋਣ ਲੱਗ ਪਿਆ। ਦੇਵਰ ਭਾਬੀ ਦਾ ਆਪੋ ਵਿਚ ਚੰਗਾ ਪ੍ਰੇਮ ਤੇ ਹਾਸਾ ਮਖ਼ੌਲ ਸੀ। ਕਦੇ ਤਾਂ ਚੁਪ-ਚੁਪੀਤੇ ਕੀਰਾਂ ਪਿਛੋਂ ਦੀ ਆ ਕੇ ਮਹਿੰਦੀ ਵਾਲੇ ਹੱਥਾਂ ਨਾਲ ਉਸ ਦੀਆਂ ਅੱਖਾਂ ਆ ਮੀਟਦੀ, ਕਦੀ ਉਸ ਦੀ ਪਿੱਠ ਤੇ ਹੌਲੀ ਜਿਹੀ 'ਬਾਂਦਰ' ਲਿਖ ਛੱਡਦੀ ਤੇ ਕਦੇ ਅੰਦਰ ਡਕ ਕੇ ਬਾਹਰੋਂ ਕੋਠੀ ਦਾ

ਦਰਵਾਜ਼ਾ ਬੰਦ ਕਰ ਛੱਡਦੀ ਤੇ ਹੱਸ ਹੱਸ ਕੇ ਦੋਹਰੀ ਹੁੰਦੀ। ਸਤੀਸ਼ ਵੀ ਆਪਣੇ ਵਲੋਂ ਕਿਹੜਾ ਘਟ ਕਰਦਾ ਸੀ। ਕਦੇ ਉਸ ਦੀਆਂ ਚਾਬੀਆਂ ਤੇ ਛੱਲਿਆਂ ਨੂੰ ਛੁਪਾ ਕੇ ਉਸ ਨੂੰ ਪਿਟਾਂਦਾ, ਕਦੇ ਉਸ ਦੇ ਪਾਨ ਵਿਚ ਮਿਰਚਾਂ ਮਿਲਾ ਛੱਡਦਾ ਤੇ ਕਦੇ ਸੁੱਤੀ ਪਈ ਨੂੰ ਮੰਜੇ ਵਿੱਚ ਬੰਨ੍ਹ ਜਾਂਦਾ। ਮੁਕਦੀ ਗੱਲ ਇਹ ਜੋ ਇਸ ਹਾਸੇ ਖੇਡੇ ਵਿਚ ਕੀਰਾਂ ਨੂੰ ਹੁਣ ਪਤਾ ਵੀ ਨ ਲੱਗਦਾ, ਜੋ ਸੂਰਜ ਕਦ ਚੜ੍ਹਦਾ ਤੇ ਕਦ ਡੁਬਦਾ ਹੈ।

ਪਰ ਰੱਬ ਜਾਣੇ ਨੀਲਕੰਤਾ ਦੇ ਦਿਲ ਵਿਚ ਇਸ ਸਮੇਂ ਕੀ ਗੁਜ਼ਰ ਰਿਹਾ ਸੀ ? ਅੰਦਰੋ-ਅੰਦਰ ਕੁੜ੍ਹ ਕੁੜ੍ਹ ਕੇ ਉਹ ਕੋਇਲੇ ਹੋਇਆ ਪਿਆ ਸੀ ਤੇ ਦਿਲ ਦਾ ਗੁਬਾਰ ਕੱਢਣ ਲਈ ਕਿਸੇ ਪੁਰਸ਼ ਜਾਂ ਚੀਜ਼ ਦੀ ਭਾਲ ਵਿਚ ਹੀ ਰਹਿੰਦਾ ਸੀ। ਹੋਰ ਤਾਂ ਕਿਧਰੇ ਉਸ ਦੀ ਪੇਸ਼ ਨਹੀਂ ਚਲਦੀ ਸੀ, ਬਸ ਵੱਸ ਪਿਆ ਤਾਂ ਸਾਥੀ ਮੁੰਡਿਆਂ ਨੂੰ ਕੁਟ ਕਢਿਆ, ਕੁੱਤੇ ਦੀ ਭੁਗਤ ਸਵਾਰ ਦਿੱਤੀ; ਸੈਰ ਕਰਨ ਜਾਂਦਿਆਂ ਬੈਂਤ ਨਾਲ ਅੱਗੇ ਪਿਛੇ ਦੇ ਰੁੱਖਾਂ ਦੇ ਪੱਤਰ ਝਾੜ ਸੁਟੇ, ਇਸ ਪ੍ਰਕਾਰ ਉਹ ਆਪਣੇ ਦਿਲ ਦਾ ਗੁਬਾਰ ਕੱਢਦਾ।

ਕੀਰਾਂ ਉਨ੍ਹਾਂ ਇਸਤ੍ਰੀਆਂ ਵਿਚੋਂ ਸੀ ਜਿਹੜੀਆਂ ਦੂਜਿਆਂ ਨੂੰ ਖੁਵਾ ਕੇ ਪ੍ਰਸੰਨ ਹੁੰਦੀਆਂ ਹਨ। ਨੀਲਕੰਤਾ ਚੰਗਾ ਪੇਟੂ ਸੀ ਤੇ ਭਾਵੇਂ ਕਿਤਨਾ ਹੀ ਰੱਜਿਆ ਹੋਇਆ ਹੋਵੇ ਚੰਗੀ ਚੀਜ਼ ਖਾਣ ਤੋਂ ਕਦੇ ਨਾਂਹ ਨਹੀਂ ਕਰਦਾ। ਇਸੇ ਕਰ ਕੇ ਕੀਰਾਂ ਉਸ ਨੂੰ ਆਪਣੇ ਕੋਲ ਬੁਲਾ ਕੇ ਰੋਟੀ ਖੁਆਉਂਦੀ ਹੁੰਦੀ ਸੀ ਤੇ ਆਪਣੇ ਆਪ ਨੂੰ ਭਾਗੋਭਰੀ ਸਮਝਦੀ ਸੀ ਜੋ ਇਕ ਬ੍ਰਾਹਮਣ ਮੁੰਡੇ ਨੂੰ ਪ੍ਰਸੰਨ ਕਰਨ ਦਾ ਅਵਸਰ ਮਿਲਿਆ ਹੈ।

ਪਰ ਹੁਣ ਜਦ ਸਤੀਸ਼ ਆ ਗਿਆ, ਕੀਰਾਂ ਨੂੰ ਘਟ ਹੀ ਵਿਹਲ ਮਿਲਦੀ ਸੀ ਜੋ ਉਸ ਨੂੰ ਕੋਲ ਸਦ ਕੇ ਰੋਟੀ ਖੁਆਵੇ। ਅਗੇ ਤਾਂ ਭਾਵੇਂ ਕੀਰਾਂ ਮੌਜੂਦ ਹੋਵੇ ਜਾਂ ਨਾ, ਮੁੰਡੇ ਦੀ ਭੁਖ ਵਿਚ ਕੋਈ ਫ਼ਰਕ ਨਹੀਂ ਸੀ ਪੈਂਦਾ ਤੇ ਜਦ ਤੋੜੀ ਪੇਟ ਵਿਚ ਰਤੀ ਵੀ ਥਾਂ

ਹੁੰਦੀ, ਉਹ ਖਾਈ ਹੀ ਜਾਂਦਾ ਸੀ, ਪਰ ਹੁਣ ਜਦੋਂ ਆਪਣ ਕਠ ਬੁਲਾ ਕੇ ਨਾ ਖੁਆਉਂਦੀ, ਉਸ ਨੂੰ ਰੋਟੀ ਦਾ ਸੁਆਦ ਹੀ ਨ ਆਉਂਦਾ ਤੇ ਥੋੜ੍ਹਾ ਜਿਹਾ ਹੀ ਖਾ ਕੇ ਆਖ ਦੇਂਦਾ ਜੋ ਭੁਖ ਨਹੀ ਤੇ ਥਾਲ ਦਾਸੀ ਦੇ ਹੱਥ ਮੋੜ ਭੇਜਦਾ। ਉਸ ਦਾ ਖ਼ਿਆਲ ਸੀ ਹਰ ਰੋਜ਼ ਦੀ "ਭੁਖ ਨਹੀਂ" ਦੀ ਖ਼ਬਰ ਕੀਰਾਂ ਨੂੰ ਪੁੱਜ ਜਾਵੇਗੀ ਤੇ ਉਹ ਦਿਲ ਵਿਚ ਸਮਝ ਬੈਠਾ ਸੀ ਜੋ ਇਹ ਸੁਣ ਕੇ ਉਹ ਫ਼ਿਕਰ ਕਰਨ ਲੱਗ ਪਵੇਗੀ ਤੇ ਆਪਣੇ ਕੋਲ ਸੱਦ ਕੇ ਖਾਣ ਤੇ ਜ਼ੋਰ ਦੇਵੇਗੀ, ਪਰ ਉਸ ਦੀ ਇਹ ਆਸ ਪੂਰੀ ਨਾ ਹੋਈ। ਦਿਨ ਬੀਤਦੇ ਗਏ, ਹਰ ਰੋਜ਼ ਇਉਂ ਹੀ ਹੁੰਦਾ, ਪਰ ਕੀਰਾਂ ਨੂੰ ਕੋਈ ਖ਼ਬਰ ਨਾ ਲੱਗੀ ਤੇ ਨੀਲਕੰਤਾ ਨੂੰ ਕਿਸੇ ਨੇ ਪੁਛਿਆ ਵੀ ਨਾ। ਜੋ ਕੁਝ ਬੱਚਦਾ ਦਾਸੀ ਆਪ ਹੀ ਚਟਮ ਕਰ ਜਾਂਦੀ, ਇਸ ਲਈ "ਭੁਖ ਨਹੀਂ" ਦੀ ਰਪੋਟ ਕੀਰਾਂ ਕੋਲ ਕਿਵੇਂ ਪੁੱਜਦੀ ?

ਇਸ ਉਦਾਸ ਦਸ਼ਾ ਵਿਚ ਦੀਵੇ ਨੂੰ ਬੁਝਾਂ ਕੇ ਆਪਣੀ ਕੋਠੀ ਦੇ ਅੰਦਰ ਮੰਜੇ ਤੇ ਲੰਮਾ ਪੈ, ਸਿਰਹਾਣੇ ਵਿਚ ਸਿਰ ਦੇ ਕੇ ਢੇਰ ਚਿਰ ਰੋਂਦਾ ਰਹਿੰਦਾ, ਪਰ ਉਥੇ ਸੁਣਨ ਵਾਲਾ ਕੌਣ ਬੈਠਾ ਸੀ ? ਲਚਾਰ ਨੀਂਦਰ ਹੀ ਤਰਸ ਖਾ ਕੇ ਮਹਿੱਟਰ ਬੱਚੇ ਨੂੰ ਆਪਣੀ ਗੋਦੀ ਵਿਚ ਸੁਵਾ ਲੈਂਦੀ ।

ਨੀਲਕੰਤਾ ਨੂੰ ਹੁਣ ਪੱਕਾ ਨਿਸ਼ਚਾ ਹੋ ਚੁਕਿਆ ਸੀ ਜੋ ਸਤੀਸ਼ ਨੇ ਹੀ ਉਸ ਦੇ ਵਿਰੁਧ ਜ਼ਹਿਰ ਉਗਲ ਕੇ ਕੀਰਾਂ ਦੇ ਮਨ ਨੂੰ ਉਸ ਵਲੋਂ ਮੋੜ ਦਿੱਤਾ ਹੈ। ਜਦ ਕਿਸੇ ਹੋਰ ਧਿਆਨ ਵਿਚ ਬੈਠੀ ਕੀਰਾਂ ਉਸ ਵੱਲ ਨਾ ਵੇਖਦੀ ਜਾਂ ਹੱਸ ਕੇ ਨਾ ਬੁਲਾਉਂਦੀ ਤਦ ਬਸ ਉਸ ਨੂੰ ਇਹੋ ਸ਼ੁਭਾ ਹੁੰਦਾ ਜੋ ਸਤੀਸ਼ ਨੇ ਹੀ ਉਸ ਨੂੰ ਨਰਾਜ਼ ਕਰ ਦਿੱਤਾ ਹੈ । ਦਿਲੋਂ ਮਨੋਂ ਸਾਰਿਆਂ ਦੇਵਤਿਆਂ ਅੱਗੇ ਰੋ ਰੋ ਕੇ ਅਰਜ਼ੋਈਆਂ ਕਰਦਾ, ਜੋ ਅਗਲੇ ਜਨਮ ਵਿਚ ਉਸਨੂੰ ਸਤੀਸ਼ ਬਨਾਉਣ ਤੇ ਸਤੀਸ਼ ਨੂੰ ਬ੍ਰਾਹਮਣ ਮੁੰਡਾ ਤਾਂ ਜੁ ਉਹ ਬਦਲਾ ਲੈ ਸਕੇ।

ਉਸ ਦਾ ਖ਼ਿਆਲ ਸੀ ਜੋ ਇਕ ਬ੍ਰਾਹਮਣ ਦਾ ਕੋਧ ਕਦੇ

ਬ੍ਰਿਥਾ ਨਹੀਂ ਜਾਂਦਾ, ਪਰੰਤੂ ਸਰਾਪਾਂ ਦੀ ਅਗਨੀ ਨਾਲ ਜਿਤਨਾ ਵਧੀਕ ਉਹ ਸਤੀਸ਼ ਨੂੰ ਸਾੜਨਾ ਚਾਹੁੰਦਾ, ਉਤਨਾ ਹੀ ਵਧੀਕ ਉਸ ਦਾ ਆਪਣਾ ਹਿਰਦਾ ਧੁਖਦਾ ਤੇ ਦੇਵਰ ਭਾਬੀ ਦਾ ਕੁਝ ਵੀ ਨਾ ਵਿਗੜਦਾ, ਸਗੋਂ ਉਨ੍ਹਾਂ ਦੇ ਹਾਸੇ ਮਖੌਲ ਦੀ ਅਵਾਜ਼ ਹੀ ਸਦਾ ਕੰਨੀ ਪੈਂਦੀ ।

ਨਲੀਕੰਤਾ ਖੁਲਮਖੁਲ੍ਹਾ ਤਾਂ ਸਤੀਸ਼ ਨਾਲ ਆਪਣੀ ਦੁਸ਼ਮਨੀ ਪਰਗਟ ਕਰ ਨਹੀਂ ਸਕਦਾ ਸੀ, ਪਰੰਤੂ ਉਸ ਨੂੰ ਦੁਖ ਦੇਣ ਦੇ ਹਜ਼ਾਰਾਂ ਰਾਹ ਟੋਲਦਾ ਰਹਿੰਦਾ। ਜਦੋਂ ਸਤੀਸ਼ ਦਰਿਆ ਵਿਚ ਅਸ਼ਨਾਨ ਲਈ ਵੜਦਾ ਤੇ ਘਾਟ ਉਤੇ ਸਾਬਣ ਦੀ ਚਾਕੀ ਰੱਖ ਜਾਂਦਾ ਤਾਂ ਵਾਪਸੀ ਤੇ ਉਹ ਨ ਲੱਭਦੀ। ਇਕ ਵਾਰੀ ਉਸ ਨੇ ਆਪਣੀ ਕਮੀਜ਼ ਦਰਿਆ ਵਿਚ ਆਪਣੇ ਲਾਗੇ ਰੁੜ੍ਹਦੀ ਵੇਖੀ, ਉਸ ਨੇ ਤਾਂ ਇਹੋ ਹੀ ਸਮਝਿਆ ਜੋ ਹਵਾ ਦੇ ਬੁੱਲੇ ਨੇ ਉਡਾ ਕੇ ਦਰਿਆ ਵਿਚ ਸੁਟ ਪਾਈ ਹੈ, ਪਰੰਤੂ ਅਸਲ ਵਿਚ ਇਨ੍ਹਾਂ ਘਟਨਾਵਾਂ ਦਾ ਕਾਰਨ ਨੀਲਕੰਤਾ ਹੀ ਸੀ।

ਇਕ ਰੋਜ਼ ਕੀਰਾਂ ਸਤੀਸ਼ ਨੂੰ ਵੀ ਨੀਲਕੰਤਾ ਦੇ ਰਾਗ ਨਾਲ ਪ੍ਰਸੰਨ ਕਰਨਾ ਚਾਹੁੰਦੀ ਸੀ, ਸੋ ਮੁੰਡੇ ਨੂੰ ਬੁਲਾਇਆ ਗਿਆ, ਪਰ ਉਹ ਉਦਾਸ ਮੂੰਹ ਚੁਪ ਚੁਪੀਤਾ ਹੀ ਖਲੋਤਾ ਰਿਹਾ। ਹੈਰਾਨ ਹੋ ਕੇ ਕੀਰਾਂ ਨੇ ਉਸ ਨੂੰ ਪੁਛਿਆ ਜੋ ਕੀ ਗੱਲ ਹੈ, ਪਰ ਉਸ ਨੇ ਕੋਈ ਉੱਤਰ ਨ ਦਿਤਾ। ਜਦੋਂ ਉਸ ਭਜਨ ਦੇ ਗਾਉਣ ਲਈ ਆਖਿਆ, ਜਿਸ ਨੂੰ ਸੁਣ ਕੇ ਉਹ ਡਾਢੀ ਪ੍ਰਸੰਨ ਹੋਇਆ ਕਰਦੀ ਸੀ, ਤਾਂ ਉਹ ਇਹ ਆਖ ਕੇ ਕਿ "ਮੈਨੂੰ ਚੇਤੇ ਨਹੀਂ" ਟੁਰਦਾ ਹੋਇਆ।

੩.

ਅੰਤ ਉਹ ਸਮਾਂ ਆ ਗਿਆ ਜਦੋਂ ਇਸ ਟੱਬਰ ਨੇ ਘਰ ਨੂੰ ਮੁੜਨਾ ਸੀ, ਸਾਰੇ ਆਪੋ ਆਪਣਾ ਅਸਬਾਬ ਬੰਦ ਕਰਨ ਵਿਚ ਰੁਝੇ ਹੋਏ ਸਨ। ਸਤੀਸ਼ ਨੇ ਵੀ ਨਾਲ ਹੀ ਜਾਣਾ ਸੀ, ਪ੍ਰੰਤੂ ਨੀਲਕੰਤਾ ਨੂੰ ਕਿਸੇ ਨਾ ਪੁਛਿਆ। ਇਉਂ ਜਾਪਦਾ ਸੀ ਜੋ ਕਿਸੇ ਨੂੰ ਇਸ ਗੱਲ

ਦੀ ਲੋੜ ਹੀ ਪਰਤੀਤ ਨਹੀਂ ਸੀ ਹੋਈ ਜੋ ਉਸ ਦੀ ਬਾਬਤ ਕੁ
ਸੋਚੇ ਜਾਂ ਆਖੇ, ਪਰ ਅਸਲ ਵਿਚ ਕੀਰਾਂ ਨੇ ਇਹ ਗੱਲ ਛੇੜੀ ਤਾਂ
ਜ਼ਰੂਰ ਸੀ, ਪ੍ਰੰਤੂ ਦੇਵਰ, ਸੱਸ ਤੇ ਪਤੀ ਨੇ ਇਤਨੀ ਵਿਰੋਧਤਾ ਕੀਤੀ
ਸੀ ਜੋ ਸਿਵਾਏ ਚੁਪ ਹੋ ਰਹਿਣ ਦੇ ਹੋਰ ਕੋਈ ਚਾਰਾ ਨਹੀਂ ਸੀ ਸੁਝਦਾ।

ਟੁਰਨ ਤੋਂ ਦੋ ਚਾਰ ਦਿਨ ਪਹਿਲਾਂ ਉਸ ਨੇ ਮੁੰਡੇ ਨੂੰ
ਬੁਲਾਇਆ ਤੇ ਪਿਆਰ ਨਾਲ ਉਸ ਨੂੰ ਆਪਣੇ ਘਰ ਜਾਣ ਦੀ ਮੱਤ
ਦਿਤੀ। ਇਤਨੀ ਮੁਦਤ ਜੋ ਉਸ ਦੀ ਕਿਸੇ ਨੇ ਸਾਰ ਨਹੀਂ ਲੀਤੀ
ਸੀ, ਅੱਜ ਇਨ੍ਹਾਂ ਪਿਆਰ ਭਰੇ ਬਚਨਾਂ ਨੂੰ ਸੁਣ ਕੇ ਉਸ ਦੀਆਂ
ਅਥਰੂ ਫੁਟ ਆਈਆਂ ਤੇ ਉਹ ਢਾਹ ਮਾਰ ਕੇ ਰੋਣ ਲਗ ਪਿਆ।
ਕੀਰਾਂ ਦੇ ਨੇਤਰ ਵੀ ਭਰ ਆਏ, ਦਿਲ ਵਿਚ ਉਹ ਉਸ ਦੇ ਨਾਲ
ਇਤਨਾ ਮੋਹ ਪਾਉਣ ਲਈ ਪਛਤਾਂਦੀ ਸੀ। ਨਾ ਮੋਹ ਹੁੰਦਾ ਤੇ ਨਾ
ਵਿਛੜਨ ਵੇਲੇ ਇਤਨਾ ਕਲੇਸ਼ ਹੁੰਦਾ।

ਨੀਲਕੰਤਾ ਦੇ ਇਸਤਰ੍ਹਾਂ ਅੱਥਰੂ ਡੇਗਣ ਅਤੇ ਚੀਕਣ ਤੇ
ਸਤੀਸ਼ ਨੂੰ ਡਾਢਾ ਕ੍ਰੋਧ ਚੜ੍ਹਿਆ ਤੇ ਉੱਚੀ ਜੇਹੀ ਆਖਿਆ, "ਇਸ
ਮੂਰਖ ਨੇ ਗੱਲ ਕਰਨ ਦੀ ਥਾਂ ਟੌਂ ਟੌਂ ਕਾਹਦੇ ਲਈ ਲਾਈ ਹੋਈ
ਹੈ ?" ਕੀਰਾਂ ਨੇ ਇਹ ਸੁਣ ਕੇ ਦੇਵਰ ਨੂੰ ਝਿੜਕਿਆ ਤਾਂ ਉਸ
ਨੇ ਉੱਤਰ ਦਿਤਾ, "ਮੇਰੀ ਪਿਆਰੀ ਭਾਬੀ, ਤੁਸੀਂ ਇਤਨੇ ਨੇਕ ਤੇ
ਛੇਤੀ ਇਤਬਾਰ ਕਰਨ ਵਾਲੇ ਹੋ ਜੋ ਤੁਸੀਂ ਇਨ੍ਹਾਂ ਫ਼ਰੇਬੀਆਂ ਦੀਆਂ
ਚਾਲਾਂ ਨੂੰ ਨਹੀਂ ਸਮਝਦੇ। ਰੱਬ ਜਾਣੇ, ਇਹ ਮੁੰਡਾ ਕਿਥੋਂ ਆਇਆ
ਹੈ, ਇਥੇ ਰਾਜਿਆਂ ਵਾਂਗ ਇਸ ਦੀ ਖ਼ਾਤਰ ਹੁੰਦੀ ਰਹੀ ਹੈ, ਕੁਦਰਤੀ
ਗੱਲ ਹੈ ਕਿ ਸ਼ੇਰ ਮੁੜ ਚੂਹਾ ਬਣਨਾ ਨਹੀਂ ਚਾਹੁੰਦਾ ਤੇ ਇਸ ਨੂੰ
ਪਤਾ ਲੱਗ ਗਿਆ ਹੈ ਜੋ ਇਸ ਦੇ ਇਕ ਦੋ ਅੱਥਰੂ ਕੇਰਨ ਨਾਲ
ਤੁਹਾਡਾ ਦਿਲ ਪਿਘਲ ਜਾਏਗਾ, ਬਸ ਇਹ ਪਾਣੀ ਵਗਾਣਾ ਇਸ
ਲਈ ਹੈ!"

ਨੀਲਕੰਤਾ ਛੇਤੀ ਛੇਤੀ ਕਮਰੇ ਤੋਂ ਬਾਹਰ ਚਲਾ ਗਿਆ।
ਜੇ ਕਦੀ ਉਹ ਛੁਰੀ ਹੁੰਦਾ ਤਾਂ ਸਤੀਸ਼ ਦੇ ਟੋਟੇ ਟੋਟੇ ਕਰ ਦੇਂਦਾ, ਜੇ

ਸੂਈ ਹੁੰਦਾ ਤਾਂ ਉਸ ਦੇ ਸਾਰੇ ਸਰੀਰ ਵਿਚ ਚੁਭ ਚੁਭ ਕੇ ਮੋਰੀਆਂ ਕਰ ਦੇਂਦਾ, ਜੇ ਅਗਨੀ ਹੁੰਦਾ ਤਾਂ ਉਸ ਨੂੰ ਸਾੜ ਕੇ ਸੁਵਾਹ ਕਰ ਦੇਂਦਾ। ਪ੍ਰੰਤੂ ਸਤੀਸ਼ ਦਾ ਤਾਂ ਵਾਲ ਵੀ ਵਿੰਗਾ ਨਾ ਹੋਇਆ ਤੇ ਉਸ ਦਾ ਆਪਣਾ ਦਿਲ ਹੀ ਸੜ ਸੜ ਕੇ ਤੇ ਧੁਖ ਧੁਖ ਕੇ ਕੋਇਲਾ ਹੁੰਦਾ ਰਿਹਾ।

ਕਲਕੱਤੇ ਤੋਂ ਸਤੀਸ਼ ਨੇ ਆਪਣੇ ਨਾਲ ਇਕ ਸੋਹਣੀ ਦਵਾਤ ਲਿਆਂਦੀ ਸੀ। ਇਹ ਸਿੱਪ ਦੀ ਬੇੜੀ ਵਿਚ ਜੜ੍ਹੀ ਹੋਈ ਸੀ, ਜਿਸ ਨੂੰ ਚਾਂਦੀ ਦੀ ਬਤਖ਼, ਜਿਸ ਨੇ ਕਲਮ ਚੁਕੀ ਹੋਈ ਸੀ, ਖਿੱਚਦੀ ਸੀ। ਸਤੀਸ਼ ਨੂੰ ਇਹ ਦਵਾਤ ਵੱਡੀ ਪਿਆਰੀ ਲੱਗਦੀ ਸੀ ਤੇ ਇਸੇ ਕਰਕੇ ਹਰ ਰੋਜ਼ ਆਪਣੇ ਪੁਰਾਣੇ ਰੇਸ਼ਮੀ ਰੁਮਾਲ ਨਾਲ ਇਸ ਨੂੰ ਸਾਫ਼ ਕਰਦਾ ਸੀ। ਕੀਰਾਂ ਇਹ ਦੇਖ ਕੇ ਹੱਸ ਪੈਂਦੀ ਤੇ ਚਾਂਦੀ ਦੀ ਬਤਖ਼ ਦੀ ਚੁੰਝ ਉਤੇ ਹੱਥ ਫੇਰ ਕੇ ਨਲ ਦਮਯੰਤੀ ਦੀ ਕਹਾਣੀ–ਜਿਸ ਵਿਚ ਬਤਖ਼ ਦਾ ਕੰਮ ਇਕ ਦੂਜੇ ਦੇ ਸੁਨੇਹੇ ਪੁਚਾਉਣਾ ਸੀ–ਚੇਤੇ ਕਰਵਾ ਕੇ ਉਸ ਨਾਲ ਮਖ਼ੌਲ ਕਰਦੀ ਰਹਿੰਦੀ।

ਟੁਰਨ ਤੋਂ ਇਕ ਦਿਨ ਪਹਿਲਾਂ ਦਵਾਤ ਗੁੰਮ ਸੀ ਤੇ ਬਹੁਤੇਰੀ ਟੋਲ ਭਾਲ ਮਗਰੋਂ ਵੀ ਨਾ ਲੱਭੀ। ਕੀਰਾਂ ਨੇ ਹੱਸਦੇ ਹੱਸਦੇ ਆਖਿਆ, "ਬੀਬਾ! ਤੇਰੀ ਬਤਖ਼ ਤੇਰੀ ਦਮਯੰਤੀ ਦੀ ਖ਼ਬਰ ਲੈਣ ਨੂੰ ਉਡ ਗਈ ਹੈ!" ਪ੍ਰੰਤੂ ਸਤੀਸ਼ ਡਾਢੇ ਕਰੋਧ ਵਿਚ ਸੀ, ਉਸ ਨੂੰ ਪੱਕਾ ਨਿਸਚਾ ਸੀ ਜੋ ਇਹ ਕਾਰਾ ਨੀਲਕੰਤਾ ਦਾ ਹੀ ਹੈ। ਕਈਆਂ ਨੇ ਇਹ ਗਵਾਹੀ ਵੀ ਦਿਤੀ, ਜੋ ਪਿਛਲੀ ਰਾਤ ਉਨ੍ਹਾਂ ਨੇ ਇਸੇ ਨੂੰ ਹੀ ਸਤੀਸ਼ ਦੇ ਕਮਰੇ ਦੇ ਆਲੇ ਦੁਆਲੇ ਘੁੰਮਦੇ ਵੇਖਿਆ ਹੈ। ਇਹ ਸੁਣ ਕੇ ਸਤੀਸ਼ ਅਪਰਾਧੀ ਨੂੰ ਕੀਰਾਂ ਦੇ ਰੋਬਰੂ ਘਸੀਟ ਕੇ ਲੈ ਆਇਆ ਤੇ ਕੜਕ ਕੇ ਆਖਣ ਲੱਗਾ, "ਉਏ ਚੋਰਾ! ਤੂੰ ਹੀ ਮੇਰੀ ਛੁਪਾਈ ਹੈ, ਜੇ ਜਾਨ ਲੋੜੀਂਦੀ ਹੈ ਤਾਂ ਇਸੇ ਵੇਲੇ ਦਵਾਤ ਲਿਆ ਦੇਹ!"

ਜਦੋਂ ਸ਼ਰਤ ਉਸ ਨੂੰ ਮਾਰਦਾ ਹੁੰਦਾ ਸੀ ਤਾਂ ਭਾਵੇਂ ਉਸ ਦਾ ਅਪਰਾਧ ਹੋਵੇ ਜਾਂ ਨਾ, ਚੁਪ ਚੁਪੀਤੇ ਉਹ ਮਾਰ ਖਾ ਲੈਂਦਾ ਸੀ, ਪ੍ਰੰਤੂ

ਅਜ ਜਦੋਂ ਕੀਰਾਂ ਦੇ ਸਾਹਮਣੇ ਉਸ ਨੂੰ ਚੋਰ ਆਖ ਕੇ ਸਦਿਆ ਗਿਆ, ਉਸ ਦੀਆਂ ਅੱਖਾਂ ਲਾਲ ਅੰਗਿਆਰਿਆਂ ਵਾਂਗ ਭਖ ਗਈਆਂ, ਮੂੰਹ ਕ੍ਰੋਧ ਦੇ ਨਾਲ ਲਾਲ ਸੁਰਖ ਹੋ ਗਿਆ, ਛਾਤੀ ਧੜਕਨ ਲਗ ਪਈ, ਪਰ ਗਲਾ ਰੁਕ ਗਿਆ ਤੇ ਕੁਝ ਬੋਲ ਨਾ ਸਕਿਆ। ਜੇ ਸਤੀਸ਼ ਇਕ ਅੱਖਰ ਵੀ ਹੋਰ ਮੂੰਹੋਂ ਕੱਢਦਾ ਤਾਂ ਖਬਰੇ ਜੰਗਲੀ ਬਿੱਲੀ ਵਾਂਗ ਉਸ ਉਤੇ ਟੁੱਟ ਹੀ ਪੈਂਦਾ ਤੇ ਪੰਜੇ ਦੀ ਥਾਂ ਨਹੁੰ ਹੀ ਵਰਤ ਲੈਂਦਾ।

ਕੀਰਾਂ ਨੂੰ ਇਹ ਵੇਖ ਕੇ ਵੱਡਾ ਦੁਖ ਹੋਇਆ ਤੇ ਮੁੰਡੇ ਨੂੰ ਵੱਖਰੇ ਕਮਰੇ ਵਿਚ ਲਿਜਾ ਕੇ ਪਿਆਰ ਨਾਲ ਆਖਿਆ, "ਨੀਲ! ਜੇ ਕਦੇ ਸੱਚ ਮੁੱਚ ਤੂੰ ਹੀ ਉਹ ਦਵਾਤ ਲੀਤੀ ਹੈ ਤਾਂ ਮੈਨੂੰ ਝਟ ਪਟ ਦੇ ਦੇਹ, ਮੈਂ ਜ਼ਿਮੇਂਵਾਰ ਹਾਂ, ਜੋ ਕਿਸੇ ਨੂੰ ਇਸ ਗਲ ਦਾ ਪਤਾ ਵੀ ਨਹੀਂ ਲੱਗੇਗਾ। ਮੋਟੇ ੨ ਅੱਥਰੂ ਨੇਤਰਾਂ ਵਿਚੋਂ ਨਿਕਲਕੇ ਮੁੰਡੇ ਦੀਆਂ ਗੱਲ੍ਹਾਂ ਉਤੇ ਵਗ ਟੁਰੇ ਤੇ ਦੋਵੇਂ ਹੱਥਾਂ ਨਾਲ ਆਪਣੇ ਮੁਖ ਨੂੰ ਢੱਕ ਕੇ ਉਹ ਢਾਹ ਮਾਰ ਕੇ ਰੋਣ ਲਗ ਪਿਆ। ਬਸ ਕੀਰਾਂ ਨੂੰ ਪੱਕਾ ਨਿਸਚਾ ਹੋ ਗਿਆ ਤੇ ਕਮਰੇ ਵਿਚੋਂ ਬਾਹਰ ਆ ਕੇ ਆਖਣ ਲੱਗੀ— "ਮੈਨੂੰ ਪੂਰਾ ਨਿਸਚਾ ਹੈ ਜੋ ਇਹ ਦਵਾਤ ਨੀਲਕੰਤਾ ਨੇ ਨਹੀਂ ਲਈ"। ਦੂਜੇ ਪਾਸੇ ਸ਼ਰਤ ਤੇ ਸਤੀਸ਼ ਆਪਣੀ ਗੱਲ ਉਤੇ ਅੜੇ ਹੋਏ ਸਨ ਤੇ ਕਹਿੰਦੇ ਸਨ ਜੋ ਉਸ ਦੇ ਬਿਨਾਂ ਇਹ ਹੋਰ ਕਿਸੇ ਦਾ ਕੰਮ ਹੀ ਨਹੀਂ। ਸ਼ਰਤ ਵਕੀਲਾਂ ਵਾਂਗ ਮੁੰਡੇ ਤੇ ਜਿਰਹਾ ਕਰ ਕੇ ਫਿਰ ਪੁਛ ਗਿਛ ਕਰਨਾ ਚਾਹੁੰਦਾ ਸੀ, ਪਰ ਕੀਰਾਂ ਨੇ ਇਸ ਕੰਮ ਤੋਂ ਰੋਕ ਦਿਤਾ। ਫਿਰ ਉਨ੍ਹਾਂ ਨੇ ਸਲਾਹ ਕੀਤੀ, ਜੋ ਉਸ ਦੀ ਕੋਠੜੀ ਤੇ ਬਕਸ ਦੀ ਤਲਾਸ਼ੀ ਲੀਤੀ ਜਾਵੇ, ਪਰ ਕੀਰਾਂ ਨੇ ਸਾਫ਼ ਸਾਫ਼ ਸੁਣਾ ਦਿਤਾ, "ਜੇ ਕਦੇ ਤੁਸਾਂ ਨੇ ਇਹ ਕੰਮ ਕੀਤਾ, ਤਾਂ ਜੀਂਦੇ ਜੀ ਮੈਂ ਤੁਹਾਨੂੰ ਖ਼ਿਮਾਂ ਨਹੀਂ ਕਰਾਂਗੀ। ਗ਼ਰੀਬ ਬੇਦੋਸ਼ੇ ਮੁੰਡੇ ਦੀ ਇਸਤਰ੍ਹਾਂ ਮੈਂ ਤਲਾਸ਼ੀ ਨਹੀਂ ਲੈਣ ਦੇਵਾਂਗੀ"। ਇਹ ਗਲ ਆਖਦੇ ਹੀ ਉਸ ਦੇ ਨੇਤਰਾਂ ਨਾਲ ਜਲ ਆ ਗਿਆ, ਬਸ ਇਹ ਵੇਖ ਕੇ ਫਿਰ ਕਿਸੇ ਨੂੰ ਹੀਆ ਨਾ ਪਿਆ ਜੋ ਮੁੰਡੇ ਨੂੰ ਹੋਰ ਤੰਗ ਕਰੇ।

੪.

ਮਹਿੱਟਰ ਮੁੰਡੇ ਨਾਲ ਇਹ ਸਲੂਕ ਹੁੰਦਾ ਵੇਖ ਕੇ ਕੀਰਾਂ ਦਾ ਜੀ ਭਰ ਆਇਆ। ਉਸ ਨੇ ਦੋ ਨਵੇਂ ਜੋੜੇ ਕਪੜਿਆਂ ਦੇ ਤੇ ਇਕ ਜੁਤੀ ਦਾ ਜੋੜਾ ਉਸ ਲਈ ਮੰਗਾਇਆ ਤੇ ਉਨ੍ਹਾਂ ਚੀਜ਼ਾਂ ਤੋਂ ਛੁਟ ਦਸ ਰੁਪਏ ਦਾ ਇਕ ਨੋਟ ਲੈ ਕੇ ਸੰਧਿਆਂ ਦੇ ਵੇਲੇ ਉਹ ਚੁਪ ਚੁਪੀਤੀ ਨੀਲਕੰਤਾ ਦੀ ਕੋਠੜੀ ਵਿਚ ਚਲੀ ਗਈ। ਉਹ ਇਹ ਵਿਛੜਨ ਦੇ ਸਮੇਂ ਦੀਆਂ ਸੁਗਾਤਾਂ ਉਸ ਬਕਸ ਵਿਚ ਰਖਣੀਆਂ ਚਾਹੁੰਦੀ ਸੀ ਜੋ ਕਿ ਉਸੇ ਨੇ ਹੀ ਮੁੰਡੇ ਨੂੰ ਦਿਤਾ ਸੀ, ਤਾਂ ਜੁ ਜਦੋਂ ਨੀਲਕੰਤਾ ਬਕਸ ਨੂੰ ਖੋਲ੍ਹੇ, ਉਹ ਹੈਰਾਨ ਹੋ ਜਾਵੇ ਜੋ ਇਹ ਚੀਜ਼ਾਂ ਕਿੱਥੋਂ ਆ ਗਈਆਂ ਹਨ। ਕੀਰਾਂ ਨੇ ਆਪਣੀਆਂ ਕੁੰਜੀਆਂ ਦੇ ਗੁਛੇ ਦੀ ਇਕ ਚਾਬੀ ਜੰਦਰੇ ਨੂੰ ਲਾ ਕੇ ਹੌਲੀ ਜਿਹੀ ਬਕਸ ਨੂੰ ਖੋਲ੍ਹਿਆ, ਪ੍ਰੰਤੂ ਇਹ ਇਧਰ ਉਧਰ ਦੀਆਂ ਚੀਜਾਂ ਨਾਲ ਇਉਂ ਭਰਿਆ ਹੋਇਆ ਸੀ ਜੋ ਨਵੀਆਂ ਚੀਜ਼ਾਂ ਮਿਟਦੀਆਂ ਨਹੀਂ ਸਨ, ਇਸ ਲਈ ਉਸ ਨੇ ਸਾਰੀਆਂ ਚੀਜ਼ਾਂ ਨੂੰ ਬਾਹਰ ਕਢ ਕੇ ਨਵੇਂ ਸਿਰਿਓਂ ਬਕਸ ਨੂੰ ਬੰਦ ਕਰਨ ਦੀ ਸਲਾਹ ਕੀਤੀ। ਪਹਿਲਾਂ ਤਾਂ ਚਾਕੂ, ਲਾਟੂ, ਪਤੰਗਾਂ ਉਡਾਣ ਦੀਆਂ ਗੋਲਾਂ, ਸ਼ੀਸ਼ੇ ਦੇ ਟੋਟੇ ਤੇ ਜਹੀਆਂ ਹੋਰ ਚੀਜ਼ਾਂ ਜਿਹੜੀਆਂ ਮੁੰਡਿਆਂ ਨੂੰ ਚੰਗੀਆਂ ਲਗਦੀਆਂ ਹਨ, ਨਿਕਲੀਆਂ। ਇਨ੍ਹਾਂ ਵਿਚ ਧੋਤੇ ਹੋਏ ਤੇ ਮੈਲੇ ਕੱਪੜੇ ਪਏ ਸਨ ਤੇ ਸਾਰਿਆਂ ਦੇ ਤਲੇ ਉਹੋ ਗੁੰਮੀ ਹੋਈ ਦਵਾਤ ਬਤਖ਼ ਬੇੜੀ ਸਮੇਤ ਪਈ ਸੀ।

ਕੀਰਾਂ ਦਵਾਤ ਨੂੰ ਵੇਖ ਕੇ ਹੈਰਾਨ ਹੋ ਗਈ ਤੇ ਉਸ ਨੂੰ ਹੱਥ ਵਿਚ ਲੈ ਕੇ ਸੋਚਾਂ ਵਿਚ ਪੈ ਗਈ। ਠੀਕ ਉਸੇ ਸਮੇਂ ਪਿਛਲੇ ਪਾਸਿਓਂ ਨੀਲਕੰਤਾ ਕੋਠੜੀ ਦੇ ਅੰਦਰ ਵੜਿਆ, ਪਰ ਕੀਰਾਂ ਉਸ ਨੂੰ ਵੇਖ ਨ ਸਕੀ। ਮੁੰਡੇ ਨੇ ਸਭ ਕੁਝ ਵੇਖ ਲੀਤਾ ਤੇ ਸਮਝਿਆ ਜੋ ਕੀਰਾਂ ਉਸ ਦੀ ਚੋਰੀ ਨੂੰ ਪਕੜਨ ਲਈ ਹੀ ਚੋਰੀ ਚੋਰੀ ਉਸ ਦੀ ਕੋਠੜੀ ਵਿਚ ਆਈ ਹੈ ਤੇ ਇਸਤਰ੍ਹਾਂ ਉਸ ਦਾ ਪਾਜ ਉੱਘੜ ਗਿਆ ਹੈ। ਹੁਣ ਉਹ ਕਿਵੇਂ ਉਸ ਦੇਵੀ ਨੂੰ ਨਿਸਚੇ ਕਰਾ ਸਕਦਾ

ਸੀ, ਜੋ ਓਹ ਚੋਰ ਨਹੀਂ, ਕੇਵਲ ਸਤੀਸ਼ ਤੋਂ ਬਦਲਾ ਲੈਣ ਲਈ ਹੀ ਉਸ ਨੇ ਦਵਾਤ ਲੀਤੀ ਹੈ ਤੇ ਮੌਕਾ ਪਾ ਕੇ ਦਰਿਆ ਵਿਚ ਸੁਟਣ ਦਾ ਖ਼ਿਆਲ ਰਖਦਾ ਹੈ ? ਉਸ ਦਾ ਦਿਲ ਚੀਕ ਉਠਿਆ, ਮੈਂ ਚੋਰ ਨਹੀਂ ਹਾਂ। ਚੋਰ ਨਹੀਂ ਹਾਂ !' ਫਿਰ ਉਹ ਕੀ ਸੀ ? ਉਹ ਕੀ ਆਖ ਸਕਦਾ ਸੀ ਜੋ ਉਸ ਨੇ ਦਵਾਤ ਛੁਪਾਈ ਤਾਂ ਹੈ ਪਰ ਚੋਰ ਨਹੀਂ ਹੈ ? ਉਹ ਕਦੇ ਕੀਰਾਂ ਨੂੰ ਨਿਸਚੇ ਨਹੀਂ ਕਰਾ ਸਕਦਾ ਸੀ ਜੋ ਉਸ ਨੂੰ ਟਪਲਾ ਲੱਗਾ ਹੈ ਜੋ ਉਹ ਚੋਰ ਹੈ। ਇਸ ਤੋਂ ਛੁਟ ਉਹ ਕਿਵੇਂ ਸਹਾਰ ਸਕਦਾ ਸੀ ਜੋ ਕੀਰਾਂ ਨੇ ਚੋਰ ਸਮਝ ਕੇ ਉਸਦੇ ਬਕਸ ਦੀ ਤਲਾਸ਼ੀ ਲੀਤੀ ਹੈ ?

ਹੁਣ ਕੀਰਾਂ ਦੀ ਸੁਣੋ:—ਇਕ ਲੰਮਾ ਹਾਹੁਕਾ ਭਰ ਕੇ ਦਵਾਤ ਨੂੰ ਉਸੇ ਤਰ੍ਹਾਂ ਬਕਸ ਵਿਚ ਰਖ ਦਿਤਾ, ਜਿਵੇਂ ਉਹ ਆਪ ਹੀ ਚੋਟੀ ਸੀ। ਫਿਰ ਉਸ ਨੂੰ ਕਪੜਿਆਂ ਤੇ ਖਡੌਣਿਆਂ ਨਾਲ ਅਗੇ ਵਾਂਗ ਹੀ ਢਕ ਦਿਤਾ ਤੇ ਇਨ੍ਹਾਂ ਸਾਰੀਆਂ ਚੀਜ਼ਾਂ ਉੱਤੇ ਦਸ ਰੁਪਯੇ ਦਾ ਨੋਟ ਤੇ ਨਵੀਆਂ ਸੁਗਾਤਾਂ ਰਖ ਕੇ ਬਕਸ ਨੂੰ ਬੰਦਕਰ ਦਿਤਾ।

ਦੂਜੇ ਭਲਕ ਮੁੰਡਾ ਕਿਧਰੇ ਵੀ ਨ ਲਭੇ। ਪਿੰਡ ਵਾਲਿਆਂ ਨੂੰ ਪੁਛਿਆ, ਉਨ੍ਹਾਂ ਨੇ ਕਿਧਰੇ ਨਹੀਂ ਸੀ ਵੇਖਿਆ। ਪੁਲਸ ਨੂੰ ਖ਼ਬਰ ਦਿਤੀ ਪਰ ਕੋਈ ਪਤਾ ਨਾ ਚਲਿਆ। ਸ਼ਰਤ ਨੇ ਆਖਿਆ, "ਲੌ ਹੁਣ ਤਾਂ ਉਹ ਚਲਾ ਗਿਆ ਹੈ, ਆਓ ਜ਼ਰਾ ਕੁ ਉਸ ਦੇ ਬਕਸ ਨੂੰ ਤਾਂ ਵੇਖ ਲਵੀਏ !" ਪ੍ਰੰਤੂ ਕੀਰਾਂ ਅਗੇ ਵਾਂਗ ਹੀ ਆਪਣੀ ਜ਼ਿਦ ਤੇ ਅੜੀ ਰਹੀ ਤੇ ਬਕਸ ਨੂੰ ਹਥ ਵੀ ਨਾ ਲਾਉਣ ਦਿਤਾ। ਹਾਂ, ਸਮਾਂ ਪਾ ਕੇ ਬਕਸ ਨੂੰ ਆਪਣੇ ਕਮਰੇ ਵਿਚ ਮੰਗਾ ਕੇ ਦਵਾਤ ਕਢ ਕੇ ਉਸ ਨੇ ਦਰਿਆ ਵਿਚ ਸੁਟ ਦਿਤੀ।

ਸਾਰਾ ਟੱਬਰ ਘਰ ਚਲਾ ਗਿਆ, ਇਕ ਦਿਨ ਵਿਚ ਹੀ ਬਾਗ਼ ਸੁੰਞਾ ਹੋ ਗਿਆ, ਬਸ ਉਥੇ ਰਹਿ ਗਿਆ ਨੀਲਕੰਤਾ ਦਾ ਕੁੱਤਾ ਜਿਹੜਾ ਦਰਿਆ ਦੇ ਕੰਢੇ ਭੌਂਕਦਾ ਤੇ ਚੀਕਦਾ ਫਿਰਦਾ ਸੀ, ਮਾਨੋ ਵਿਛੋੜੇ ਵਿਚ ਤੜਪ ਤੜਪ ਕੇ ਇਸ ਦੀ ਜਾਨ ਨਿਕਲਣ ਲਗੀ ਹੈ।

੪

# ਕੁਸਮ ਦੀ ਕਿਸਮਤ

੧.

ਫਗਣ ਦਾ ਮਹੀਨਾ ਸੀ ਤੇ ਚੰਦਰਮਾ ਆਪਣੀ ਪੂਰੀ ਰੌਸ਼ਨੀ ਨਾਲ ਚਮਕ ਰਿਹਾ ਸੀ। ਚੰਦਰਮੇ ਦੀ ਸੀਤਲ ਲੋ ਵਿਚ ਪੌਣ ਹੌਲੇ ਹੌਲੇ ਵਗ ਰਹੀ ਸੀ। ਅੰਬਾਂ ਦੇ ਬੂਟਿਆਂ ਨੂੰ ਬੂਰ ਲਗ ਰਿਹਾ ਸੀ, ਜਿਸ ਦੀ ਮਹਿਕ ਨਾਲ ਸਾਰੀ ਪੌਣ ਸੁਗੰਧੀ ਦੇ ਰਹੀ ਸੀ। ਪਪੀਹਾ ਤਲਾ ਦੇ ਕੰਢੇ ਦੇ ਇਕ ਲੀਚੀ ਦੇ ਬ੍ਰਿਛ ਦੇ ਸਾਵੇ ਪੱਤਿਆਂ ਅੰਦਰ ਲੁਕ ਕੇ ਬੈਠਾ ਹੋਇਆ ਸੀ ਤੇ ਉਸ ਦੀ ਅਵਾਜ਼ ਨੇੜੇ ਦੇ ਇਕ ਮਕਾਨ ਵਿਚ ਪੁਜ ਰਹੀ ਸੀ। ਇਸ ਮਕਾਨ ਅੰਦਰ ਰਾਤ ਤਾਂ ਜ਼ਰੂਰ ਸੀ ਪਰ ਨੀਂਦਰ ਦਾ ਕਿਧਰੇ ਪਤਾ ਵੀ ਨਹੀਂ ਸੀ। ਇਸ ਵੇਲੇ ਹਨਮੰਤਾ ਆਪਣੀ ਸੁੰਦਰ ਵਹੁਟੀ ਨਾਲ ਹਾਸੇ ਖੇਡ ਵਿਚ ਜੁਟਿਆ ਹੋਇਆ ਸੀ। ਕਦੇ ਤਾਂ ਉਸ ਦੇ ਲੰਮੇ ਕਾਲੇ ਕੇਸਾਂ ਦੀ ਜ਼ੁਲਫ ਨੂੰ ਆਪਣੀ ਉਂਗਲੀ ਤੇ ਲਪੇਟਦਾ, ਕਦੇ ਉਸ ਦੀਆਂ ਚੂੜੀਆਂ ਨਾਲ ਖੇਡਦਾ, ਕਦੇ ਉਸ ਦੇ ਕੇਸਾਂ ਵਿਚ ਲਿਪਟੇ ਹੋਏ ਹਾਰ ਨੂੰ ਖਿਚ ਕੇ ਉਸ ਦੇ ਮੁਖੜੇ ਤੇ ਲਟਕਾ ਦੇਂਦਾ। ਇਸ ਵੇਲੇ ਸਚ ਮੁਚ ਉਹ ਤ੍ਰੇਲ ਦੇ ਤੁਪਕਿਆਂ ਵਾਂਗ ਸੀ, ਜਿਹੜੇ ਫੱਲਾਂ ਨੂੰ

ਕੁਤ-ਕੁਤਾੜੀਆਂ ਕਢਦੇ ਹਨ, ਉਨ੍ਹਾਂ ਨਾਲ ਖੇਡਦੇ ਹਨ ਤੇ ਉਨ੍ਹਾਂ ਨੂੰ ਪਰੇਸ਼ਾਨ ਕਰਦੇ ਹਨ ਤਾਂ ਜੁ ਸੁਚੇਤ ਹੋ ਜਾਣ।

ਪ੍ਰੰਤੂ 'ਕੁਸਮ' ਚੁਪ ਚਾਪ ਬਿਨਾਂ ਹਿਲੇ ਜੁਲੇ ਦੇ ਆਪਣੀ ਥਾਂ ਤੇ ਬੈਠੀ ਰਹੀ। ਉਹ ਖੁਲ੍ਹੀ ਹੋਈ ਬਾਰੀ ਵਿਚੋਂ ਚੰਦਰਮਾ ਦੀ ਸੀਤਲ ਰੌਸ਼ਨੀ ਦਾ ਅਨੰਦ ਲੈ ਰਹੀ ਸੀ ਤੇ ਉਸ ਦੇ ਪਤੀ ਦੇ ਸਾਰੇ ਹਾਸੇ ਖੇਡੇ ਉਸ ਦੀ ਚੁਪ ਵਿਚ ਡੁਬ ਕੇ ਰਹਿ ਜਾਂਦੇ ਸਨ।

ਅਖੀਰ ਹਨਮੰਤਾ ਨੇ ਆਪਣੀ ਵਹੁਟੀ ਦੇ ਦੋਵੇਂ ਹਥ ਫੜ ਕੇ ਹਿਲਾਏ ਤੇ ਪਿਆਰ ਨਾਲ ਆਖਿਆ, "ਪਿਆਰੀ ਕੁਸਮ ਤੂੰ ਕਿਥੇ ਹੈਂ, ਕਿਹੜੇ ਖ਼ਿਆਲਾਂ ਵਿਚ ਡੁੱਬੀ ਹੋਈ ਹੈ? ਤੂੰ ਤਾਂ ਇਤਨੀ ਦੂਰ ਗਈ ਹੋਈ ਜਾਪਦੀ ਹੈਂ ਕਿ ਜੇ ਕਦੇ ਇਕ ਵਡੀ ਦੂਰਬੀਨ ਨਾਲ ਤੈਨੂੰ ਵਡੇ ਗਹੁ ਨਾਲ ਵੇਖੀਏ ਤਾਂ ਕਿਧਰੇ ਪਤਾ ਲਗੇ ਜੋ ਤੂੰ ਇਕ ਪਰਬਤ ਦੀ ਚੋਟੀ ਤੇ ਬੈਠੀ ਹੋਈ ਹੈਂ। ਰਤੀ ਕੁ ਮੇਰੇ ਨੇੜੇ ਤਾਂ ਆਉ, ਵੇਖੋ ਖਾਂ ਇਹ ਰਾਤ ਕਿਹੀ ਸੋਹਣੀ ਤੇ ਦਿਲ ਨੂੰ ਪ੍ਰਸੰਨ ਕਰਨ ਵਾਲੀ ਹੈ।"

ਕੁਸਮ ਨੇ ਆਪਣੇ ਪਤੀ ਵਲ ਵੇਖ ਕੇ ਹੌਲੇ ਜਿਹੇ ਆਖਿਆ, "ਮੈਨੂੰ ਇਕ ਇਹੋ ਜੇਹੇ ਮੰਤਰ ਦਾ ਪਤਾ ਹੈ ਜੋ ਅੱਖ ਦੇ ਫੋਰ ਵਿਚ ਹੀ ਬਾਹਰ ਦੀ ਇਸ ਸੋਹਣੀ ਰਾਤ ਦੇ ਚੰਦਰਮਾ ਨੂੰ ਟੋਟੇ ਟੋਟੇ ਕਰ ਕੇ ਉਡਾ ਸਕਦਾ ਹੈ।"

ਹਨਮੰਤਾ ਨੇ ਖਿੜ ਖਿੜ ਹਸਦਿਆਂ ਆਖਿਆ, "ਇਹੋ ਜਿਹੀ ਗਲ ਦਾ ਨਾਉਂ ਵੀ ਨ ਲਓ, ਹਾਂ ਜੇ ਕਦੇ ਤੇਰੇ ਮੰਤਰ ਇਕ ਸਾਤੇ ਵਿਚ ਤਿੰਨ ਜਾਂ ਚਾਰ ਛੁੱਟੀਆਂ ਪੈਦਾ ਕਰ ਸਕਦੇ ਹਨ ਤੇ ਰਾਤ ਨੂੰ ਦੂਸਰੇ ਦਿਨ ਸ਼ਾਮ ਦੇ ਪੰਜ ਵਜੇ ਤੋੜੀ ਲੰਮਾ ਕਰ ਸਕਦੇ ਹਨ ਤਾਂ ਉਨ੍ਹਾਂ ਨੂੰ ਜ਼ਰੂਰ ਪੜ੍ਹੋ।"

ਕੁਸਮ ਨੇ ਆਪਣੇ ਆਪ ਨੂੰ ਹੋਰ ਵੀ ਦੂਰ ਕਰਦਿਆਂ ਹੋਇਆਂ ਆਖਿਆ, "ਤੁਹਾਨੂੰ ਪਤਾ ਹੈ? ਅਜ ਰਾਤ ਨੂੰ ਮੇਰੇ ਦਿਲ ਵਿਚ

ਇਹ ਇੱਛਿਆ ਪੈਦਾ ਹੋ ਰਹੀ ਹੈ ਕਿ ਮੈਂ ਤੁਹਾਨੂੰ ਅਜ ਉਹ ਗੱਲ ਦੱਸ ਦੇਵਾਂ ਜਿਸ ਦਾ ਕੇਵਲ ਮੌਤ ਦੇ ਵੇਲੇ ਦੱਸਣ ਦਾ ਮੈਂ ਪ੍ਰਣ ਕੀਤਾ ਹੋਇਆ ਹੈ। ਮੈਂ ਅੱਜ ਦੀ ਰਾਤ ਅਨੁਭਵ ਕਰ ਰਹੀ ਹਾਂ ਕਿ ਜਿਹੜਾ ਵੀ ਡੰਡ ਤੁਸੀਂ ਦਿਓਗੇ ਮੈਂ ਉਸ ਨੂੰ ਸਹਾਰ ਲਵਾਂਗੀ।''

ਹਨੁਮੰਤਾ ਕਵਿਤਾ ਦਾ ਕੋਈ ਬੰਦ ਪੜ੍ਹ ਕੇ ਇਸ ਡੰਡ ਦਾ ਮਖੌਲ ਉਡਾਉਣ ਹੀ ਲੱਗਾ ਸੀ ਕਿ ਕਿਸੇ ਦੇ ਪੈਰਾਂ ਦੀ ਅਵਾਜ਼ ਉਸ ਦੇ ਕੰਨਾਂ ਵਿਚ ਪਈ। ਇਸ ਅਵਾਜ਼ ਨੂੰ ਉਸ ਦੇ ਕੰਨ ਪਛਾਣਦੇ ਸਨ। ਉਸ ਦੇ ਪਿਤਾ ਹਰੀ ਹਰ ਮੁਕਰ ਜੀ ਆ ਰਹੇ ਸਨ। ਇਸ ਕੁਵੇਲੇ ਸਮੇਂ ਉਨ੍ਹਾਂ ਦਾ ਉਸ ਦੇ ਕੋਲ ਆਉਣ ਦਾ ਕਾਰਨ ਕੀ ਹੈ? ਇਸ ਗੱਲ ਨੇ ਉਸ ਨੂੰ ਹੋਰ ਵੀ ਪਰੇਸ਼ਾਨ ਕਰ ਦਿਤਾ।

ਦਰਵਾਜ਼ੇ ਦੇ ਬਾਹਰ ਖਲੋ ਕੇ ਉਸ ਦੇ ਪਿਤਾ ਨੇ ਚੀਖ ਕੇ ਆਖਿਆ, ''ਹਨੁਮੰਤਾ! ਆਪਣੀ ਵਹੁਟੀ ਨੂੰ ਇਸੇ ਵੇਲੇ ਘਰੋਂ ਬਾਹਰ ਕੱਢ ਦੇਹ।''

ਹਨੁਮੰਤਾ ਨੇ ਆਪਣੀ ਪਤਨੀ ਵਲ ਵੇਖਿਆ, ਪਰ ਉਸ ਦੇ ਮੁਖੜੇ ਤੋਂ ਨਾ ਹੀ ਕਿਸੇ ਖੌਫ਼ ਦੇ ਤੇ ਨਾ ਹੀ ਕਿਸੇ ਖ਼ੁਸ਼ੀ ਦੇ ਚਿੰਨ੍ਹ ਵਿਖਾਈ ਦਿਤੇ। ਸਗੋਂ ਉਸ ਨੇ ਆਪਣੇ ਦੋਵੇਂ ਪੱਟ ਵਰਗੇ ਕੂਲੇ ਹੱਥਾਂ ਨਾਲ ਆਪਣੇ ਮੁਖੜੇ ਨੂੰ ਲਕੋ ਲਿਆ, ਮਾਨੋ ਉਹ ਇਹ ਚਾਹੁੰਦੀ ਸੀ ਜੋ ਇਥੇ ਬੈਠੀ ਬੈਠੀ ਹੀ ਧਰਤੀ ਵਿਚ ਧੱਸ ਜਾਏ।

ਪਪੀਹਾ, ਪੀ! ਪੀ! ਦਾ ਹਿਰਦੇ ਵੇਧਕ ਰਾਗ ਅਲਾਪ ਰਿਹਾ ਸੀ, ਪਰੰਤੂ ਕਿਸੇ ਨੂੰ ਵੀ ਉਸ ਦਾ ਖ਼ਿਆਲ ਨਹੀਂ ਸੀ।

੨.

ਬਾਹਰੋਂ ਵਾਪਸ ਆ ਕੇ ਹਨੁਮੰਤਾ ਨੇ ਆਪਣੀ ਵਹੁਟੀ ਨੂੰ ਪੁਛਿਆ, ''ਕੀ ਇਹ ਸੱਚ ਹੈ?'' ਕੁਸਮ ਨੇ ਉਤਰ ਦਿਤਾ, ''ਠੀਕ ਹੈ।''

''ਤੂੰ ਅੱਜ ਤੋੜੀ ਇਹ ਗੱਲ ਮੈਥੋਂ ਕਿਉਂ ਲੁਕਾ ਰੱਖੀ?''

"ਮੈਂ ਕਿਤਨੀ ਵਾਰ ਹੀ ਇਹ ਦਸਣ ਦਾ ਜਤਨ ਕੀਤਾ ਪਰ ਹਰ ਵਾਰੀ ਅਵਾਜ਼ ਮੇਰੇ ਗਲੇ ਵਿਚ ਅਟਕ ਗਈ। ਮੈਂ ਇਕ ਬੇ-ਨਸੀਬ ਇਸਤਰੀ ਹਾਂ।"

"ਤਾਂ, ਫਿਰ ਸਭ ਕੁਝ ਸਾਫ਼ ਸਾਫ਼ ਦਸ ਦਿਓ।"

ਕੁਸਮ ਨੇ ਆਪਣੀ ਸਾਰੀ ਵਿਥਿਆ ਮੂੰਹ ਪਕਾ ਕਰ ਕੇ ਸੁਣਾ ਦਿਤੀ। ਇਉਂ ਭਾਸਦਾ ਸੀ ਜੋ ਉਹ ਨੰਗੇ ਪੈਰੀਂ ਅੰਗਾਰਿਆਂ ਉਤੇ ਟੁਰ ਰਹੀ ਤੇ ਕੋਈ ਹੋਰ ਇਸ ਗੱਲ ਨੂੰ ਅਨੁਭਵ ਨਹੀਂ ਕਰਦਾ ਕਿ ਉਹ ਕਿਤਨੀ ਕੁ ਝੁਲਸੀ ਗਈ ਹੈ, ਉਸ ਦੀ ਵਿਥਿਆ ਸੁਣ ਕੇ ਹਨੂਮੰਤਾ ਉਠਿਆ ਤੇ ਕਮਰੇ ਤੋਂ ਬਾਹਰ ਨਿਕਲ ਗਿਆ।

ਕੁਸਮ ਨੇ ਸੋਚਿਆ ਕਿ ਉਸ ਦਾ ਪਤੀ ਚਲਾ ਗਿਆ ਹੈ ਤੇ ਮੁੜ ਕਦੇ ਨਹੀਂ ਆਵੇਗਾ। ਇਸ ਗੱਲ ਨੇ ਉਸ ਨੂੰ ਕੋਈ ਹੈਰਾਨ ਨਾ ਕੀਤਾ। ਉਸ ਨੇ ਇਸ ਨੂੰ ਵੀ ਰੋਜ਼ ਦਿਹਾੜੀ ਦੇ ਜੀਵਣ ਦੀ ਇਕ ਗ਼ੈਰ ਮਾਮੂਲੀ ਘਟਨਾ ਸਮਝਿਆ।

ਉਸ ਨੂੰ ਇਸ ਵੇਲੇ ਸਾਰਾ ਸੰਸਾਰ ਹੀ ਖ਼ਾਲੀ ਪਰਤੀਤ ਹੁੰਦਾ ਸੀ। ਉਨ੍ਹਾਂ ਗੱਲਾਂ ਦੀ ਯਾਦ, ਜਿਹੜੀਆਂ ਉਸ ਦੇ ਪਤੀ ਨੇ ਪਿਛਲੇ ਸਮੇਂ ਵਿਚ ਉਸ ਨਾਲ ਕੀਤੀਆਂ ਸਨ, ਉਸ ਦੇ ਸੁੰਦਰ ਹੋਠਾਂ ਉਤੇ ਸਿਵਾਏ ਇਕ ਰੁਖੀ ਪਰੇਸ਼ਾਨ ਕਰਨ ਵਾਲੀ ਮੁਸਕਰੀ ਦੇ ਹੋਰ ਕੁਝ ਵੀ ਪੈਦਾ ਨਾ ਕਰ ਸਕੀ। ਸ਼ਾਇਦ ਉਹ ਇਸ ਵੇਲੇ ਇਹ ਸੋਚ ਰਹੀ ਸੀ ਕੀ ਪ੍ਰੇਮ ਦੀ ਨੀਂਹ ਜਿਸ ਦਾ ਇਕ ਮਨੁੱਖ ਦੇ ਜੀਵਨ ਤੇ ਇਤਨਾ ਅਸਰ ਸੀ, ਜਿਸ ਕਰਕੇ ਇਕ ਪਲ ਦਾ ਵਿਛੋੜਾ ਇਤਨਾ ਦੁਖਦਾਈ ਤੇ ਇਕ ਪਲ ਦਾ ਮਿਲਾਪ ਇਤਨਾ ਸੁਖਦਾਇਕ ਮਾਲੂਮ ਹੁੰਦਾ ਸੀ, ਇਤਨੀ ਕਮਜ਼ੋਰ ਸੀ? ਕੀ ਕੁਝ ਮਿੰਟ ਹੀ ਪਹਿਲਾਂ ਹਨੂਮੰਤਾ ਨੇ ਉਸ ਨੂੰ ਨਹੀਂ ਆਖਿਆ ਸੀ, "ਕਿਹੀ ਸੁਹਾਵਣੀ ਰਾਤ ਹੈ!" ਉਹ ਰਾਤ ਅਜੇ ਖ਼ਤਮ ਨਹੀਂ ਹੋਈ ਸੀ, ਉਹੋ ਪਪੀਹਾ ਅਜੇ ਤੋੜੀ "ਪੀ! ਪੀ!" ਦਾ ਰਾਗ ਅਲਾਪ

ਰਿਹਾ ਸੀ. ਉਹੋ ਹੀ ਪੌਣ ਅਜੇ ਤੋੜੀ ਚੱਲ ਰਹੀ ਸੀ ਤੇ ਕਮਰੇ ਅੰਦਰ ਕਿੱਲੀ ਤੇ ਟੰਗਿਆਂ ਕਪੜਿਆਂ ਨੂੰ ਉਡਾ ਰਹੀ ਸੀ, ਉਹੋ ਹੀ ਚੰਦਰਮਾਂ ਬਾਰੀ ਤੋਂ ਬਾਹਰ ਇਕ ਥੱਕੀ ਹੋਈ ਰਾਣੀ ਵਾਂਗ ਸੁਤਾ ਪਿਆ ਸੀ। ਪਰ ਇਹ ਸਭ ਕੁਝ ਉਸ ਲਈ ਇਕ ਸੁਪਨਾ ਸੀ।

੩.

ਦੂਜੇ ਭਲਕ ਸਵੇਰੇ ਹੀ ਹਨੁਮੰਤਾ ਉਦਾਸ ਤੇ ਘਾਬਰਿਆ ਹੋਇਆ ਪਿਆਰੇ ਦੇ ਘਰ ਪੁਜਾ ਤੇ ਉਸ ਨੂੰ ਅਵਾਜ਼ ਦਿਤੀ।

ਪਿਆਰੇ ਸ਼ੰਕਰ ਨੇ ਵੇਖਦਿਆਂ ਹੀ ਆਖਿਆ, "ਪੁੱਤ੍ਰ ਕੀ ਖ਼ਬਰ ਲੈ ਆਏ ਹੋ ?" ਹਨੁਮੰਤਾ ਨੇ ਬਿੜਕਦੀ ਹੋਈ ਅਵਾਜ਼ ਵਿਚ ਉੱਤਰ ਦਿਤਾ, "ਤੂੰ ਸਾਡੀ ਜ਼ਾਤ ਤੇ ਵੱਟਾ ਲਗਾ ਦਿਤਾ ਹੈ, ਤੂੰ ਸਾਨੂੰ ਬਰਬਾਦ ਕਰ ਦਿਤਾ ਹੈ ਤੇ ਮੈਂ ਹੁਣ ਬਦਲਾ ਲਏ ਬਿਨਾਂ ਨਹੀਂ ਰਹਿ ਸਕਦਾ।" ਉਸ ਨੇ ਹੋਰ ਕੁਝ ਨ ਆਖਿਆ, ਉਸ ਦਾ ਗਲਾ ਰੁਕ ਗਿਆ।

ਪਿਆਰੇ ਸ਼ੰਕਰ ਨੇ ਤਾਹਨੇ ਭਰੀ ਮੁਸਕਰੀ ਨਾਲ ਉਤਰ ਦਿਤਾ, "ਤੇ ਤੁਸਾਂ ਨੇ ਕੀ ਮੇਰੀ ਜ਼ਾਤ ਨੂੰ ਬਚਾ ਲਿਆ ਸੀ, ਮੈਨੂੰ ਬਰਾਦਰੀ ਵਿਚੋਂ ਛੇਕੇ ਜਾਣ ਤੋਂ ਰੋਕ ਲਿਆ ਸੀ ਤੇ ਮੈਨੂੰ ਪਿਆਰ ਨਾਲ ਥਥੋਕ ਕੇ ਦਿਲਾਸਾ ਦਿਤਾ ਸੀ ?"

ਜੇ ਹਨੁਮੰਤਾ ਦੇ ਵੱਸ ਵਿਚ ਹੁੰਦਾ ਤਾਂ ਉਥੇ ਹੀ ਪਿਆਰੇ ਸ਼ੰਕਰ ਨੂੰ ਸਾੜ ਕੇ ਸਵਾਹ ਕਰ ਦੇਂਦਾ, ਪ੍ਰੰਤੂ ਉਹ ਆਪਣੇ ਕ੍ਰੋਧ ਦੀ ਅਗਨੀ ਵਿਚ ਆਪ ਹੀ ਸੜ ਰਿਹਾ ਸੀ। ਪਿਆਰੇ ਸ਼ੰਕਰ ਉਸ ਦੇ ਸਾਹਮਣੇ ਪ੍ਰਸੰਨ ਬੈਠਾ ਰਿਹਾ।

ਹਨਮੰਤਾ ਨੇ ਖਿੜਕਦੀ ਜ਼ਬਾਨ ਵਿਚ ਪੁਛਿਆ, "ਕੀ ਮੈਂ ਤੈਨੂੰ ਕਦੇ ਨੁਕਸਾਨ ਪੁਚਾਇਆ ਹੈ ?" "ਮੈਨੂੰ ਕੇਵਲ ਇਕ ਪ੍ਰਸ਼ਨ ਕਰਨ ਦੀ ਆਗਿਆ ਦਿਓ", ਸ਼ੰਕਰ ਨੇ ਉਤਰ ਦਿਤਾ। "ਮੇਰੀ ਪੁਤ੍ਰੀ........ਮੇਰੀ ਇਕੋ ਇਕ ਬੱਚੀ........ਉਸ ਨੇ ਤੁਹਾਡੇ ਪਿਤਾ ਨੂੰ

ਕੀ ਨੁਕਸਾਨ ਪੁਚਾਇਆ ਸੀ ? ਤੁਸੀਂ ਉਸ ਵੇਲੇ ਬਹੁਤ ਛੋਟੇ ਸਾਓ ਤੇ ਸ਼ਾਇਦ ਤੁਸਾਂ ਨੇ ਇਹ ਗੱਲ ਨਾ ਸੁਣੀ ਹੋਵੇ, ਪਰ ਹੁਣ ਸੁਣੋ ਤੇ ਠੰਢੇ ਦਿਲ ਨਾਲ ਗਹੁ ਕਰੋ, ਹੁਣ ਜੋ ਕੁਝ ਮੈਂ ਆਖਣ ਲੱਗਾ ਹਾਂ, ਉਸ ਵਿਚ ਰਤੀ ਕੁ ਦਿਲ ਲਗੀ ਵੀ ਹੈ। ਤੁਸੀਂ ਬਹੁਤ ਛੋਟੇ ਸੀ, ਜਦੋਂ ਮੇਰਾ ਜਵਾਈ ਨਾਭ ਕੰਤ ਮੇਰੀ ਪੁੱਤਰੀ ਦਾ ਬਹੁਤ ਸਾਰਾ ਜ਼ੇਵਰ ਚੁਰਾ ਕੇ ਵਲਾਇਤ ਨੱਸ ਗਿਆ ਸੀ। ਤੁਹਾਨੂੰ ਉਹ ਰੌਲਾ ਰੱਪਾ ਚੇਤੇ ਹੋਵੇਗਾ, ਜਿਹੜਾ ਪਿੰਡ ਵਿਚ ਪਿਆ ਸੀ, ਜਦੋਂ ਪੰਜ ਸਾਲ ਮਗਰੋਂ ਉਹ ਬੈਰਿਸਟਰ ਬਣ ਕੇ ਵਲਾਇਤ ਤੋਂ ਮੁੜਿਆ ਸੀ। ਸ਼ਾਇਦ ਤੁਹਾਨੂੰ ਇਸ ਗੱਲ ਦਾ ਵੀ ਪਤਾ ਨਾ ਲੱਗਾ ਹੋਵੇ, ਕਿਉਂ ਜੁ ਉਸ ਵੇਲੇ ਤੁਸੀਂ ਕਲਕੱਤੇ ਸਕੂਲ ਵਿਚ ਪੜ੍ਹ ਰਹੇ ਸਾਓ। ਤੁਹਾਡੇ ਪਿਤਾ ਨੇ ਆਪਣੇ ਆਪ ਨੂੰ ਸਾਰੀ ਬਰਾਦਰੀ ਦਾ ਸਰਪੰਚ ਸਮਝ ਕੇ ਇਹ ਹੁਕਮ ਸੁਣਾ ਦਿਤਾ ਸੀ ਕਿ ਜੇ ਕਦੇ ਮੈਂ ਆਪਣੀ ਪੁੱਤਰੀ ਨੂੰ ਉਸ ਦੇ ਪਤੀ ਨਾਲ ਉਸ ਦੇ ਘਰ ਭੇਜ ਦੇਵਾਂ ਤਾਂ ਮੈਨੂੰ ਆਪਣੇ ਲਾਭ ਦੀ ਖ਼ਾਤਰ ਉਸ ਨੂੰ ਝਟ ਪਟ ਛੱਡ ਦੇਣਾ ਚਾਹੀਦੀ ਹੈ ਤੇ ਮੁੜ ਕਦੇ ਉਸ ਨੂੰ ਆਪਣੇ ਘਰ ਆਉਣ ਦੀ ਆਗਿਆ ਨਹੀਂ ਦੇਣੀ ਚਾਹੀਦੀ। ਤੁਹਾਡੇ ਪਿਤਾ ਜੀ ਦੇ ਚਰਨਾਂ ਤੇ ਢਹਿ ਕੇ ਮੈਂ ਬਹੁਤੇਰੀਆਂ ਮਿੰਨਤਾਂ ਕੀਤੀਆਂ, "ਭਾਈ, ਮੈਨੂੰ ਇਸ ਵਾਰੀ ਖਿਮਾਂ ਦਿਉ, ਮੈਂ ਆਪਣੇ ਜਵਾਈ ਦੀ ਗ਼ਲਤੀ ਤੇ ਕਸੂਰ ਲਈ ਪਸ਼ਚਾਤਾਪ ਕਰਨ ਨੂੰ ਤਿਆਰ ਹਾਂ, ਕਿਰਪਾ ਕਰਕੇ ਇਸ ਨੂੰ ਜ਼ਾਤ ਵਿਚੋਂ ਨਾ ਛੇਕੋ," ਪਰ ਤੁਹਾਡੇ ਪਿਤਾ ਨੇ ਮੇਰੀ ਇਕ ਵੀ ਨਾ ਸੁਣੀ।

"ਪਰ ਇਹ ਮੇਰੇ ਵਸ ਦੀ ਗੱਲ ਨਹੀਂ ਸੀ। ਮੈਂ ਆਪਣੇ ਜਿਗਰ ਦੇ ਟੋਟੇ ਨੂੰ ਕਿਵੇਂ ਛਡ ਸਕਦਾ ਸਾਂ, ਇਸ ਲਈ ਆਪਣੇ ਘਰ ਘਾਟ ਤੇ ਸਾਕਾਂ ਅੰਗਾਂ ਨੂੰ ਛੱਡ ਕੇ ਮੈਂ ਕਲਕੱਤੇ ਚਲਾ ਗਿਆ, ਪ੍ਰੰਤੂ ਦੁਖਾਂ ਨੇ ਫਿਰ ਵੀ ਪਿਛਾ ਨਾ ਛਡਿਆ। ਜਦੋਂ ਮੈਂ ਆਪਣੇ ਭਤੀਜੇ ਦੇ ਵਿਆਹ ਦਾ ਸਾਰਾ ਪ੍ਰਬੰਧ ਕਰ ਚੁਕਾ ਤਾਂ ਤੁਹਾਡੇ ਪਿਤਾ

ਨੇ ਕੁੜੀ ਦੇ ਮਾਪਿਆਂ ਨੂੰ ਵਰਗ-ਲਾ ਕੇ ਉਹ ਸਾਕ ਹੀ ਮੁੜਵਾ ਦਿਤਾ। ਉਸ ਵੇਲੇ ਮੈਂ ਸੁਗੰਧ ਖਾਧੀ ਕਿ ਜੇ ਕਦੇ ਮੇਰੀਆਂ ਰਗਾਂ ਵਿਚ ਬ੍ਰਾਹਮਣ ਦੇ ਖ਼ੂਨ ਦਾ ਇਕ ਤੁਪਕਾ ਵੀ ਮੌਜੂਦ ਹੈ, ਤਾਂ ਮੈਂ ਬਦਲਾ ਜ਼ਰੂਰ ਲਵਾਂਗਾ। ਮੇਰਾ ਖ਼ਿਆਲ 'ਹੈ ਹੁਣ ਇਹ ਸਾਰਾ ਮਾਮਲਾ ਤੁਹਾਡੀ ਸਮਝ ਵਿਚ ਠੀਕ ਆ ਗਿਆ ਹੋਵੇਗਾ, ਕਿਉਂ ਠੀਕ ਹੈ ? ਪਰ ਰਤੀ ਕੁ ਠਹਿਰੋ ! ਜਦੋਂ ਮੈਂ ਸਾਰੀ ਵਿਥਿਆ ਤੁਹਾਨੂੰ ਸੁਣਾ ਦੇਵਾਂਗਾ ਤੇ ਤੁਹਾਨੂੰ ਇਸ ਵਿਚ ਹੋਰ ਵੀ ਵਧੀਕ ਸਵਾਦ ਆਵੇਗਾ, ਇਹ ਵਡਾ ਸਵਾਦਲਾ ਕਿੱਸਾ ਹੈ। ਜਦੋਂ ਤੁਸੀਂ ਕਾਲਜ ਵਿਚ ਪੜ੍ਹਦੇ ਸੀ ਤਾਂ ਤੁਹਾਡੇ ਮਕਾਨ ਦੇ ਲਾਗੇ ਇਕ ਪੁਰਸ਼ ਬੈਪਰ ਦਾਸ ਚੈਟਰ ਜੀ ਰਿਹਾ ਕਰਦੇ ਸਨ। ਰੱਬ ਉਨ੍ਹਾਂ ਨੂੰ ਸੂਰਗਾਂ ਵਿਚ ਵਾਸਾ ਦੇਵੇ, ਉਹ ਹੁਣ ਮਰ ਚੁਕੇ ਹਨ। ਉਨ੍ਹਾਂ ਦੇ ਮਕਾਨ ਵਿਚ ਇਕ ਨੌਜਵਾਨ ਵਿਧਵਾ ਜਿਸ ਦਾ ਨਾਉਂ ਕੁਸਮਾ ਸੀ, ਰਹਿੰਦੀ ਸੀ। ਉਹ ਇਕ ਕਾਇਸਥ ਖਾਨਦਾਨ ਦੀ ਯਤੀਮ ਕੁੜੀ ਸੀ, ਪਰ ਹੈਸੀ ਬਹੁਤ ਸੁੰਦਰ, ਇਸ ਲਈ ਬ੍ਰਾਹਮਣ ਨੇ ਉਸ ਨੂੰ ਕਾਲਜ ਦੇ ਮੁੰਡਿਆਂ ਦੀ ਨਜ਼ਰੋਂ ਬਚਾ ਕੇ ਰੱਖਣ ਦਾ ਬਹੁਤੇਰਾ ਜਤਨ ਕੀਤਾ, ਪਰੰਤੂ ਇਕ ਨੌਜਵਾਨ ਕੁੜੀ ਲਈ ਬੁੱਢੇ ਦੀ ਅੱਖਾਂ ਵਿਚ ਮਿਟੀ ਪਾਉਣੀ ਕੋਈ ਔਖਾ ਕੰਮ ਨਹੀਂ ਸੀ। ਬਸ ਉਹ ਬਹੁਤ ਵਾਰੀ ਆਪਣੇ ਗਿਲੇ ਕਪੜਿਆਂ ਨੂੰ ਛੱਤ ਤੇ ਸੁੱਕਣੇ ਪਾਉਣ ਨੂੰ ਜਾਂਦੀ ਸੀ ਤੇ ਮੈਨੂੰ ਨਿਸਚਾ ਹੈ ਜੋ ਤੁਸਾਂ ਨੇ ਵੀ ਕੋਠਾ ਹੀ ਪੜ੍ਹਨ ਲਈ ਚੰਗੀ ਥਾਂ ਸਮਝੀ ਸੀ। ਮੈਂ ਨਹੀਂ ਆਖ ਸਕਦਾ ਜੋ ਛਤ ਤੇ ਤੁਸੀਂ ਦੋਵੇਂ ਗਲਾਂ ਕਰਦੇ ਸਓ ਜਾਂ ਨਹੀਂ, ਪਰੰਤੂ ਕੁੜੀ ਦੇ ਰੰਗ ਢੰਗ ਤੋਂ ਉਸ ਬੁੱਢੇ ਸਰ-ਪਰਸਤ ਦੇ ਦਿਲ ਵਿਚ ਸ਼ਕ ਪੈਦਾ ਹੋ ਗਿਆ। ਘਰ ਦੇ ਕੰਮ ਕਾਜਾਂ ਵਿਚ ਹੁਣ ਉਸ ਦਾ ਜੀ ਨਹੀਂ ਲਗਦਾ ਸੀ। ਆਪਣੀਆਂ ਸੋਚਾਂ ਵਿਚ ਉਹ ਇਤਨੀ ਡੁੱਬੀ ਰਹਿੰਦੀ ਸੀ ਜੋ ਸਹਿਜੇ ਸਹਿਜੇ ਖਾਣਾ ਪੀਣਾ ਵੀ ਛੁਟ ਗਿਆ ਤੇ

ਅੱਖਾਂ ਵਿਚ ਨੀਂਦਰ ਵੀ ਹਰਾਮ ਹੋ ਗਈ। ਕਈ ਵਾਰੀ ਤਾਂ ਘਰ ਵਾਲਿਆਂ ਦੇ ਸਾਹਮਣੇ ਹੀ ਉਹ ਬਿਨਾਂ ਕਿਸੇ ਕਾਰਨ ਦੇ ਰੋਣ ਲਗ ਪੈਂਦੀ ਸੀ। ਅਖ਼ੀਰ ਉਸਨੇ ਤੁਸਾਂ ਦੋਹਾਂ ਨੂੰ ਬਹੁਤ ਵਾਰੀ ਛਤ ਤੇ ਇਕ ਦੂਜੇ ਨੂੰ ਝਾਕਦਿਆਂ ਵੇਖਿਆ। ਕਈ ਵਾਰੀ ਤਾਂ ਤੁਸੀਂ ਕਾਲਜ ਵੀ ਨਹੀਂ ਜਾਂਦੇ ਸਓ ਤੇ ਕਿਤਾਬ ਹੱਥ ਵਿਚ ਪਕੜੀ ਛਤ ਤੇ ਹੀ ਬੈਠੇ ਰਹਿੰਦੇ ਸਓ। ਇਸ ਪ੍ਰਕਾਰ ਆਪਣੀ ਪੜ੍ਹਾਈ ਵਲੋਂ ਵੀ ਲਾਪਰਵਾਹੀ ਕਰ ਰਹੇ ਸਓ।

ਬੈਪਰ ਦਾਸ ਨੇ ਸਾਰੀ ਵਿਥਿਆ ਦਸ ਕੇ ਮੈਥੋਂ ਸਲਾਹ ਪੁਛੀ। ਮੈਂ ਉਸ ਨੂੰ ਆਖਿਆ, "ਤੁਸੀਂ ਕਦ ਦੇ ਬਨਾਰਸ ਯਾਤਰਾ ਦੀ ਇਛਿਆ ਕਰ ਰਹੇ ਹੋ। ਹੁਣ ਤੁਸੀਂ ਆਪਣੀ ਇਸ ਸ਼ੁਭ ਚਾਹ ਨੂੰ ਪੂਰਾ ਕਰੋ, ਕੁੜੀ ਮੇਰੇ ਹਵਾਲੇ ਕਰ ਜਾਉ, ਮੈਂ ਉਸ ਦੀ ਦੇਖ ਭਾਲ ਕਰਦਾ ਰਹਾਂਗਾ।"

ਬੁੱਢਾ ਬ੍ਰਾਹਮਣ ਚਲਾ ਗਿਆ ਤੇ ਕੁੜੀ ਨੂੰ ਮੇਰੇ ਸਪੁਰਦ ਕਰ ਗਿਆ। ਮੈਂ ਉਸ ਕੁੜੀ ਨੂੰ ਸ੍ਰੀ ਪਤੀ ਚੈਟਰ ਜੀ ਦੇ ਮਕਾਨ ਤੇ ਰਖ ਕੇ ਇਹ ਧੁਮਾ ਦਿਤਾ ਜੋ ਉਹ ਉਹਦਾ ਪਿਤਾ ਹੈ। ਇਸ ਦੇ ਮਗਰੋਂ ਜੋ ਕੁਝ ਹੋਇਆ, ਉਸ ਦਾ ਤੁਹਾਨੂੰ ਪਤਾ ਹੀ ਹੈ। ਅਜ ਤੁਹਾਨੂੰ ਇਹ ਸਾਰੀ ਕਹਾਣੀ ਸੁਣਾ ਕੇ ਮੈਨੂੰ ਅਤੀ ਆਨੰਦ ਆ ਰਿਹਾ ਹੈ ਤੇ ਮੇਰੀ ਛਾਤੀ ਤੋਂ ਇਕ ਭਾਰੀ ਬੋਝ ਹਟ ਗਿਆ ਹੈ। ਕੀ ਇਹ ਇਕ ਕਿੱਸਾ ਨਹੀਂ ਹੈ? ਮੈਂ ਚਾਹੁੰਦਾ ਹਾਂ ਕਿ ਇਸ ਕਹਾਣੀ ਨੂੰ ਲਿਖ ਕੇ ਇਕ ਪੁਸਤਕ ਦੀ ਸ਼ਕਲ ਵਿਚ ਛਪਵਾਵਾਂ, ਪਰੰਤੂ ਮੈਂ ਆਪ ਕੋਈ ਲਿਖਾਰੀ ਨਹੀਂ ਹਾਂ। ਲੋਕੀ ਆਖਦੇ ਹਨ, ਜੋ ਮੇਰੇ ਭਤੀਜੇ ਨੂੰ ਇਸ ਕੰਮ ਦਾਕੁਝ ਸ਼ੌਕ ਹੈ,ਮੈਂ ਉਸ ਨੂੰ ਆਖਾਂਗਾ ਜੋ ਮੇਰੇ ਵਾਸਤੇ ਉਹ ਲਿਖ ਦੇਵੇ। ਸਾਰਿਆਂ ਕੋਲੋਂ ਚੰਗੀ ਗਲ ਤਾਂ ਇਹ ਹੋਵੇਗੀ ਕਿ ਇਸ ਕੰਮ ਦੇ ਪੂਰਾ ਕਰਨ ਵਿਚ ਤੁਸੀਂ ਵੀ ਉਸ ਦਾ ਹਥ ਵਟਾਉ, ਕਿਉਂ ਜੁ ਇਸ ਦਾ ਅੰਤ ਮੈਨੂੰ ਚੰਗੀ ਤਰ੍ਹਾਂ ਪਤਾ

ਨਹੀਂ, ਇਹ ਤੁਸੀਂ ਹੀ ਜਾਣ ਸਕਦੇ ਹੋ। ਅਖ਼ੀਰਲੇ ਸ਼ਬਦਾਂ ਵਲ ਵਧੇਰਾ ਧਿਆਨ ਦੇਂਦੇ ਹੋਏ ਹਨੂਮੰਤਾ ਨੇ ਪੁਛਿਆ, "ਕੀ ਕੁਸਮ ਨੇ ਇਸ ਵਿਆਹ ਦੀ ਵਿਰੋਧਤਾ ਨਹੀਂ ਕੀਤੀ ਸੀ ?" "ਇਸ ਗਲ ਨੂੰ ਸਮਝਣਾ ਰਤੀ ਕੁ ਔਖਾ ਹੈ", ਸ਼ੰਕਰ ਨੇ ਉੱਤਰ ਦਿਤਾ, ਪੁੱਤ੍ਰ ਤੁਹਾਨੂੰ ਪਤਾ ਹੀ ਹੈ ਜੋ ਤੀਵੀਂ ਦੇ ਦਿਮਾਗ਼ ਦੀ ਬਣਾਵਟ ਕਿਹੋ ਜਹੀ ਹੁੰਦੀ ਹੈ, ਜਦੋਂ ਉਹ 'ਨਹੀਂ' ਆਖਦੀ ਹੈ ਤਾਂ ਉਸ ਤੋਂ ਉਸ ਦਾ ਭਾਵ 'ਹਾਂ' ਦਾ ਹੁੰਦਾ ਹੈ। ਦੂਜੇ ਮਕਾਨ ਵਿਚ ਬਦਲੇ ਜਾਣ ਮਗਰੋਂ ਕੁਝ ਦਿਨ ਤਾਂ ਉਹ ਤੁਹਾਨੂੰ ਵੇਖੇ ਬਿਨਾਂ ਪਗਲੀ ਜਿਹੀ ਰਹੀ। ਮਾਲੂਮ ਹੁੰਦਾ ਹੈ ਜੋ ਤੁਸਾਂ ਨੇ ਵੀ ਉਸ ਦੇ ਨਵੇਂ ਮਕਾਨ ਦਾ ਪਤਾ ਕਢ ਹੀ ਲਿਆ ਸੀ। ਕਾਲਜ ਜਾਂਦੇ ਹੋਏ ਤੁਸੀਂ ਵੀ ਰਾਹ ਕਟ ਕੇ ਬਹੁਤ ਵਾਰੀ, ਸ੍ਰੀ ਪਤੀ ਦੇ ਘਰ ਦੇ ਸਾਹਮਣੇ ਚੱਕਰ ਲਗਾਂਦੇ ਵਿਖਾਈ ਦੇਂਦੇ ਸਓ, ਤੇ ਤੁਹਾਡੀਆਂ ਨਜ਼ਰਾਂ ਕਾਲਜ ਨੂੰ ਤਲਾਸ਼ ਕਰਨ ਦੀ ਥਾਂ ਇਕ ਭਲੇਮਾਨਸ ਦੇ ਮਕਾਨ ਦੀ ਸਲਾਖਾਂ ਵਾਲੀ ਬਾਰੀ ਵਲ ਗੱਡੀਆਂ ਰਹਿੰਦੀਆਂ ਸਨ, ਜਿਸ ਵਿਚ ਕੇਵਲ ਕੀੜਿਆਂ ਪਤੰਗਿਆਂ ਜਾਂ ਪਾਗਲਾਂ ਦੀਆਂ ਨਜ਼ਰਾਂ ਹੀ ਕੁਝ ਸਫ਼ਲਤਾ ਪਰਾਪਤ ਕਰ ਸਕਦੀਆਂ ਸਨ। ਮੈਨੂੰ ਤੁਹਾਡੀ ਦੋਹਾਂ ਦੀ ਇਸ ਦਸ਼ਾ ਤੇ ਤਰਸ ਆਉਂਦਾ ਸੀ, ਮੈਂ ਵੇਖ ਰਿਹਾ ਸੀ ਜੋ ਨਾ ਕੁੜੀ ਨੂੰ ਅਮਨ ਹੈ ਤੇ ਨਾ ਤੁਹਾਨੂੰ ਚੈਨ ਹੈ। ਇਸ ਦਸ਼ਾ ਵਿਚ ਤੁਸਾਂ ਨੇ ਪੜ੍ਹਾਈ ਕੀ ਕਰਨੀ ਸੀ। ਇਕ ਦਿਨ ਕੁਸਮ ਨੂੰ ਬੁਲਾ ਕੇ ਮੈਂ ਆਖਿਆ, "ਸੁਣੋ ਬੇਟੀ ਮੈਂ ਬੁੱਢਾ ਆਦਮੀ ਹਾਂ ਤੇ ਤੁਹਾਨੂੰ ਮੈਥੋਂ ਸ਼ਰਮ ਨਹੀਂ ਕਰਨੀ ਚਾਹੀਦੀ। ਮੈਨੂੰ ਪਤਾ ਹੈ ਜੋ ਕਿਸ ਦੇ ਵਾਸਤੇ ਤੇਰਾ ਦਿਲ ਤੇ ਤੇਰੀ ਜਾਨ ਪਈ ਧੁਖਦੀ ਹੈ। ਉਸ ਨੌਜਵਾਨ ਦੀ ਦਸ਼ਾ ਵੀ ਤਰਸ ਯੋਗ ਹੈ। ਮੈਂ ਚਾਹੁੰਦਾ ਹਾਂ ਜੋ ਤੁਸਾਂ ਦੋਹਾਂ ਦਾ ਮਿਲਾਪ ਕਰਾ ਦੇਵਾਂ।" ਇਹ ਸੁਣ ਕੇ ਕੁਸਮ ਦੇ ਨੇਤਰਾਂ ਵਿਚੋਂ ਮੋਤੀਆਂ ਵਾਂਗ ਅੱਥਰੂ ਵਗ ਨਿਕਲੇ ਤੇ ਉਹ ਆਪਣਾ ਮੂੰਹ ਲੁਕਾਂਦੀ ਹੋਈ ਭੱਜ ਗਈ। ਇਸਦੇ

ਮਗਰੋਂ ਕਈ ਵਾਰੀ ਮੈਂ ਸ੍ਰੀ ਪਤੀ ਜੀ ਦੇ ਘਰ ਗਿਆ ਤੇ ਕੁਸਮ ਨੂੰ ਬੁਲਾ ਕੇ ਉਸ ਨਾਲ ਤੁਹਾਡਾ ਜ਼ਿਕਰ ਕੀਤਾ। ਸਹਿਜੇ ਸਹਿਜੇ ਆਪਣੀਆਂ ਬਾਤਾਂ ਨਾਲ ਮੈਨੂੰ ਉਸ ਦੀ ਸ਼ਰਮ ਹਯਾ ਦੂਰ ਕਰਨ ਵਿਚ ਸਫ਼ਲਤਾ ਹੋ ਗਈ ਤੇ ਅਖ਼ੀਰ ਜਦੋਂ ਇਕ ਰੋਜ਼ ਮੈਂ ਉਸ ਨੂੰ ਆਖਿਆ ਕਿ ਮੈਂ ਤੁਹਾਡੇ ਦੋਹਾਂ ਦੇ ਵਿਆਹ ਕਰਾਉਣ ਦਾ ਜਤਨ ਕਰਾਂਗਾ, ਤਾਂ ਉਸ ਨੇ ਪੁਛਿਆ, "ਇਹ ਕਿਵੇਂ ਹੋ ਸਕਦਾ ਹੈ।" ਮੈਂ ਉੱਤਰ ਦਿਤਾ, "ਇਸ ਗੱਲ ਦੀ ਰਤੀ ਵੀ ਚਿੰਤਾ ਨਾ ਕਰੋ।" ਮੈਂ ਤੈਨੂੰ ਇਕ ਬ੍ਰਾਹਮਣ ਦੀ ਪੁੱਤਰੀ ਸਾਬਤ ਕਰ ਦੇਵਾਂਗਾ। ਬਹੁਤ ਚਿਰ ਤੋੜੀ ਗੱਲ ਬਾਤ ਕਰਨ ਮਗਰੋਂ ਉਸ ਮੈਨੂੰ ਬਿਨੈ ਕੀਤੀ, ਜੋ ਮੈਂ ਤੁਹਾਡੀ ਮਨਸ਼ਾ ਦਾ ਵੀ ਪਤਾ ਕਰਾਂ। ਮੈਂ ਖਿਝ ਕੇ ਆਖਿਆ, "ਕੇਹੀਆਂ ਝੱਲਿਆਂ ਵਾਲੀਆਂ ਗੱਲਾਂ ਪਈ ਕਰਦੀ ਹੈਂ, ਉਹ ਮੁੰਡਾ ਤਾਂ ਤੇਰੇ ਪਿਛੇ ਪਗਲਾ ਹੋਇਆ ਪਿਆ ਹੈ, ਇਨ੍ਹਾਂ ਸਾਰੀਆਂ ਗੱਲਾਂ ਦੇ ਉਸ ਨੂੰ ਦੱਸਣ ਦੀ ਕੀ ਲੋੜ ਹੈ? ਪਹਿਲਾਂ ਵਿਆਹ ਹੋਣ ਦਿਉ, ਜਿਹੜਾ ਕੰਮ ਇਸਤਰ੍ਹਾਂ ਹੋ ਜਾਂਦਾ ਹੈ,ਉਹ ਸਦਾ ਰਾਸ ਹੀ ਹੁੰਦਾ ਹੈ, ਖ਼ਾਸ ਕਰਕੇ ਜਦੋਂ ਇਸ ਭੇਤ ਦੇ ਪਤਾ ਲੱਗਣ ਦਾ ਰਤੀ ਵੀ ਡਰ ਨਹੀਂ, ਕਿਉਂ ਕੁਰਾਹੇ ਪਾ ਕੇ ਇਕ ਨੌਜਵਾਨ ਦੀ ਸਾਰੀ ਜ਼ਿੰਦਗੀ ਨੂੰ ਬਰਬਾਦ ਕੀਤਾ ਜਾਵੇ?" ਮੈਨੂੰ ਪਤਾ ਨਹੀਂ ਜੋ ਕੁਸਮ ਨੇ ਮੇਰੀ ਇਸ ਤਜਵੀਜ਼ ਦੀ ਪਰੋੜ੍ਹਤਾ ਕੀਤੀ ਜਾਂ ਨਹੀਂ, ਪਰ ਇਹ ਮੈਨੂੰ ਪਤਾ ਹੈ ਕਿ ਕਈ ਵਾਰੀ ਤਾਂ ਉਹ ਰੋ ਪੈਂਦੀ ਸੀ ਤੇ ਕਈ ਵਾਰੀ ਚੁਪ ਚਾਪ ਬੈਠੀ ਰਹਿੰਦੀ ਸੀ ਤੇ ਜਦੋਂ ਮੈਂ ਇਹ ਆਖਦਾ ਕਿ ਇਸ ਮਾਮਲੇ ਨੂੰ ਜਾਣ ਹੀ ਦਿਉ ਤਾਂ ਤੇ ਉਹ ਬੇਹੱਦ ਉਦਾਸ ਹੋ ਜਾਂਦੀ। ਜਦੋਂ ਇਹ ਦਸ਼ਾ ਹੋ ਗਈ, ਤਾਂ ਮੈਂ ਸ੍ਰੀ ਪਤੀ ਵਲੋਂ ਵਿਆਹ ਦਾ ਸੁਨੇਹਾ ਦੇ ਕੇ ਤੁਹਾਡੇ ਕੋਲ ਭੇਜਿਆ ਤੇ ਤੁਸਾਂ ਨੇ ਬਿਨਾਂ ਹੀਲ ਹੁੱਜਤ ਦੇ ਝਟ ਪਟ ਇਸ ਨੂੰ ਪ੍ਰਵਾਨ ਕਰ ਲਿਆ। ਮੁਕੱਰਰ ਕੀਤੀ ਹੋਈ ਤਾਰੀਖ਼ ਤੋਂ ਕੁਝ ਰੋਜ਼ ਪਹਿਲਾਂ ਇਸ ਕੁੜੀ ਨੂੰ ਮਨਾਉਣ ਵਿਚ ਮੈਨੂੰ

ਵੱਡੀ ਦਿੱਕਤ ਪੇਸ਼ ਆਈ, ਕਿਉਂ ਜੋ ਉਸ ਨੇ ਨਾਂਹ ਕਰ ਦਿਤੀ ਸੀ। ਉਹ ਮੁੜ ਮੁੜ ਮੈਨੂੰ ਇਹੋ ਆਖਦੀ ਸੀ, "ਚਾਚਾ ਜੀ ਇਹ ਗੱਲ ਜਾਣ ਹੀ ਦਿਉ।" ਮੈਂ ਨਰਾਜ਼ ਹੋ ਕੇ ਆਖਦਾ, "ਝੱਲੀਏ ਕੁੜੀਏ, ਤੇਰਾ ਇਸ ਤੋਂ ਕੀ ਮਤਲਬ ਹੈ, ਜਦੋਂ ਸਾਰੇ ਮਾਮਲੇ ਦਾ ਫ਼ੈਸਲਾ ਹੋ ਚੁਕਾ ਹੈ ਤਾਂ ਅਸੀਂ ਹੁਣ ਨਾਂਹ ਕਿਵੇਂ ਕਰ ਸਕਦੇ ਹਾਂ।"

ਉਹ ਆਖਦੀ, "ਮੈਨੂੰ ਕਿਧਰੇ ਭੇਜ ਦਿਉ ਤੇ ਇਹ ਧੁਮਾ ਦਿਉ ਕਿ ਮੈਂ ਮਰ ਗਈ ਹਾਂ।"

ਮੈਂ ਆਖਦਾ, "ਉਸ ਨੌਜਵਾਨ ਮੁੰਡੇ ਦਾ ਕੀ ਹਸ਼ਰ ਹੋਵੇਗਾ, ਉਹ ਇਸ ਵੇਲੇ ਖ਼ੁਸ਼ੀ ਦੇ ਮਾਰੇ ਸਤਵੇਂ ਅਸਮਾਨ ਤੇ ਪੁਜਿਆ ਹੋਇਆ ਹੈ, ਕੇਵਲ ਇਸ ਆਸ ਉਤੇ ਕਿ ਭਲਕੇ ਉਸ ਦੀ ਪੁਰਾਣੀ ਆਰਜ਼ੂ ਪੂਰੀ ਹੋ ਜਾਵੇਗੀ ਤੇ ਅੱਜ ਤੂੰ ਚਾਹੁੰਦੀ ਹੈਂ ਜੋ ਮੈਂ ਉਸ ਨੂੰ ਤੇਰੀ ਮੌਤ ਦੀ ਖ਼ਬਰ ਭੇਜ ਦੇਵਾਂ। ਇਸ ਦਾ ਨਤੀਜਾ ਇਹ ਹੋਵੇਗਾ ਕਿ ਕਲ੍ਹ ਤੈਨੂੰ ਉਸ ਦੀ ਮੌਤ ਦੀ ਖ਼ਬਰ ਮੇਰੇ ਕੰਨਾਂ ਵਿਚ ਪਵੇਗੀ। ਝਲੀਏ ਕੁੜੀਏ! ਕੀ ਤੂੰ ਇਹ ਸਮਝਦੀ ਹੈਂ ਜੋ ਇਸ ਉਮਰ ਵਿਚ ਮੈਂ ਇਕ ਨੌਜਵਾਨ ਬ੍ਰਾਹਮਣ ਤੇ ਇਕ ਵਿਧਵਾ ਕੁੜੀ ਨੂੰ ਕਤਲ ਕਰਨ ਦਾ ਹੀਆ ਕਰ ਸਕਦਾ ਹਾਂ। ਚੰਗੇ ਭਾਗਾਂ ਨਾਲ ਮੁਕਰਰ ਤਾਰੀਖ਼ ਵਿਆਹ ਸੁਖੀ ਸਾਂਦੀ ਹੋ ਗਿਆ ਤੇ ਇਸ ਕੰਮ ਦੇ ਪੂਰਾ ਕਰਨ ਤੋਂ ਮਗਰੋਂ ਮੈਨੂੰ ਇਉਂ ਪਰਤੀਤ ਹੋਇਆ ਜੋ ਇਕ ਵੱਡੀ ਜ਼ਿਮੇਵਾਰੀ ਤੋਂ ਮੈਂ ਨਚਿੰਤ ਹੋ ਗਿਆ ਹਾਂ। ਇਸ ਦੇ ਮਗਰੋਂ ਜੋ ਕੁਝ ਹੋਇਆ, ਉਸ ਦਾ ਤੁਹਾਨੂੰ ਪਤਾ ਹੀ ਹੈ।" ਹਨਮੰਤਾ ਨੇ ਕੁਝ ਚਿਰ ਚੁਪ ਰਹਿਣ ਮਗਰੋਂ ਆਖਿਆ, "ਕੀ ਸਾਡੇ ਨਾਲ ਇਤਨਾ ਵੱਡਾ ਧੋਕਾ ਕਰਨ ਤੇ ਤੇਰੀ ਤਸੱਲੀ ਨਹੀਂ ਸੀ ਹੋ ਗਈ ਜੋ ਹੁਣ ਸਾਡੇ ਇਸ ਭੇਤ ਨੂੰ ਭੰਡ ਦਿੱਤਾ ਹਈ?"

ਪਿਆਰੇ ਸ਼ੰਕਰ ਨੇ ਉੱਤਰ ਦਿੱਤਾ, ਵੱਡੀ ਦਿਲਜਮੀਂ ਨਾਲ ਜਦੋਂ ਮੈਂ ਵੇਖਿਆ ਕਿ ਤੁਹਾਡੀ ਭੈਣ ਦੇ ਵਿਆਹ ਦਾ ਸਾਰਾ ਪ੍ਰਬੰਧ

ਹੋ ਚੁਕਾ ਹੈ, ਤਾਂ ਮੈਂ ਆਪਣੇ ਦਿਲ ਵਿਚ ਸੋਚ ਕੀਤੀ ਜੋ ਮੈਂ ਇਕ ਬ੍ਰਾਹਮਣ ਦੀ ਜ਼ਾਤ ਤਾਂ ਭਰਿਸ਼ਟ ਕਰ ਬੈਠਾ ਹਾਂ ਤੇ ਇਹ ਕੇਵਲ ਆਪਣੇ ਫ਼ਰਜ਼ ਨੂੰ ਪੂਰਾ ਕਰਨ ਲਈ ਹੀ ਮੈਂ ਕੀਤਾ ਸੀ, ਹੁਣ ਇਥੇ ਇਕ ਦੂਜੇ ਬ੍ਰਾਹਮਣ ਦੀ ਜ਼ਾਤ ਦੇ ਭਰਿਸ਼ਟ ਹੋਣ ਦਾ ਡਰ ਸੀ ਤੇ ਇਥੇ ਮੇਰਾ ਇਹ ਫ਼ਰਜ਼ ਹੈ ਜੋ ਮੈਂ ਉਸ ਨੂੰ ਬਚਾਉਣ ਦਾ ਜਤਨ ਕਰਾਂ। ਇਸ ਨੂੰ ਮੁਖ ਰੱਖ ਕੇ ਮੈਂ ਉਨ੍ਹਾਂ ਨੂੰ ਲਿਖ ਭੇਜਿਆ ਜੋ ਮੈਂ ਸਾਬਤ ਕਰ ਸਕਦਾ ਹਾਂ ਕਿ ਤੁਸਾਂ ਨੇ ਇਕ ਸ਼ੂਦਰ ਦੀ ਕੁੜੀ ਨਾਲ ਵਿਆਹ ਕੀਤਾ ਹੈ।" ਹਨਮੰਤਾ ਨੇ ਵੱਡਾ ਜਿਗਰਾ ਕਰ ਕੇ ਆਖਿਆ, "ਹੁਣ ਇਸ ਕੁੜੀ ਦਾ ਕੀ ਹਸ਼ਰ ਹੋਵੇਗਾ ਜਿਸ ਨੂੰ ਮੈਂ ਛਡ ਦੇਵਾਂਗਾ, ਕੀ ਤੁਸੀਂ ਉਸ ਨੂੰ ਰੋਟੀ ਕੱਪੜਾ ਦਿਉਗੇ ?"

ਪਿਆਰੇ ਸ਼ੰਕਰ ਨੇ ਪੱਕੇ ਮੂੰਹ ਉੱਤਰ ਦਿੱਤਾ, "ਮੈਂ ਆਪਣਾ ਪ੍ਰਣ ਪੂਰਾ ਕਰ ਦਿੱਤਾ, ਹੁਣ ਮੈਨੂੰ ਇਸ ਗੱਲ ਨਾਲ ਕੋਈ ਵਾਸਤਾ ਨਹੀਂ ਜੋ ਦੂਜਿਆਂ ਦੀਆਂ ਛੱਡੀਆਂ ਹੋਈਆਂ ਵਹੁਟੀਆਂ ਦੀ ਦੇਖ ਭਾਲ ਕਰਦਾ ਫਿਰਾਂ।"

"ਕੋਈ ਹੈ, ਜਾਉ ਹਨਮੰਤਾ ਬਾਬੂ ਲਈ ਬਰਫ਼ ਤੇ ਸ਼ਰਬਤ ਲੈ ਆਉ।" ਹਨਮੰਤਾ ਉਠ ਕੇ ਖਲੋ ਗਿਆ ਤੇ ਇਸ ਖ਼ਾਤਰ ਦਾ ਹਸਾਨ ਚੁਕੇ ਬਿਨਾਂ ਹੀ ਬਾਹਰ ਨਿਕਲ ਗਿਆ।

੪.

ਹਨੇਰੀ ਘੁਪ ਰਾਤ ਸੀ, ਪੰਖੇਰੂ ਚੁਪ ਚਾਪ ਆਪਣੇ ਆਲ੍ਹਣਿਆਂ ਵਿਚ ਬੈਠੇ ਸਨ, ਲੀਚੀ ਦਾ ਬ੍ਰਿਛ ਧਰਤੀ ਉਤੇ ਇਕ ਕਾਲੇ ਧੱਬੇ ਵਾਂਗ ਵਿਖਾਈ ਦੇਂਦਾ ਸੀ ਤੇ ਪੌਣ ਦੇ ਬੁੱਲ੍ਹੇ ਇਕ ਨੀਂਦਰ ਵਿਚ ਡੁਬੇ ਪੁਰਸ਼ ਵਾਂਗ ਚਲ ਰਹੇ ਸਨ।

ਕਮਰੇ ਵਿਚ ਰੌਸ਼ਨੀ ਕੋਈ ਨਹੀਂ ਸੀ, ਹਨਮੰਤਾ ਬਾਰੀ ਦੇ ਲਾਗੇ ਬਿਸਤਰੇ ਤੇ ਬੈਠਾ ਹੋਇਆ ਸਾਹਮਣੇ ਹਨ੍ਹੇਰੇ ਵਿਚ ਆਪਣੀ

ਨਜ਼ਰ ਜਮਾਏ ਹੋਇਆ ਸੀ । ਕੁਸਮ ਫ਼ਰਸ਼ ਤੇ ਪਈ ਸੀ, ਆਪਣੇ ਦੋਹਾਂ ਦੋਹਾਂ ਹੱਥਾਂ ਨਾਲ ਆਪਣੇ ਪਤੀ ਦੇ ਚਰਨਾਂ ਨੂੰ ਉਸ ਨੇ ਘੁੱਟ ਕੇ ਫੜਿਆ ਹੋਇਆ ਸੀ ਤੇ ਉਸ ਦਾ ਸੀਸ ਉਸ ਦੇ ਚਰਨਾਂ ਤੇ ਸੀ।

ਫਿਰ ਪੈਰਾਂ ਦੀ ਖੜਕਾਰ ਆਈ। ਹਰੀ ਹਰ ਮੁਕਰ ਜੀ ਨੇ ਦਰਵਾਜ਼ੇ ਦੇ ਕੋਲ ਪੁੱਜ ਕੇ ਆਖਿਆ, "ਬਸ ਬਹੁਤ ਸਮਾਂ ਲੰਘ ਚੁਕਾ ਹੈ, ਮੈਂ ਹੁਣ ਵਧੀਕ ਸਮਾਂ ਨਹੀਂ ਦੇ ਸਕਦਾ। ਇਸ ਲੜਕੀ ਨੂੰ ਹੁਣੇ ਹੀ ਘਰੋਂ ਬਾਹਰ ਕੱਢ ਦਿਉ।"

ਜਦੋਂ ਕੁਸਮ ਨੇ ਇਹ ਗੱਲ ਸੁਣੀ ਤਾਂ ਪੂਰੇ ਜੋਸ਼ ਨਾਲ ਹਨਮੰਤਾ ਦੇ ਚਰਨਾਂ ਨਾਲ ਲਿਪਟ ਗਈ, ਉਨ੍ਹਾਂ ਨੂੰ ਚੁੰਮਿਆ, ਆਪਣਾ ਮੱਥਾ ਅਦਬ ਲਈ ਉਨ੍ਹਾਂ ਤੇ ਰੱਖਿਆ ਤੇ ਫਿਰ ਖੜੀ ਹੋ ਗਈ।

ਹਨਮੰਤਾ ਉਠਿਆ ਤੇ ਦਰਵਾਜ਼ੇ ਵਲ ਵੱਧ ਕੇ ਬੋਲਿਆ, "ਪਿਤਾ ਜੀ ਮੈਂ ਪਤਨੀ ਨੂੰ ਨਹੀਂ ਛੱਡ ਸਕਦਾ।"

"ਇਹ ਕੀ ਆਖਿਆ ਹਈ ?" ਪਿਤਾ ਨੇ ਚੀਖ਼ ਕੇ ਆਖਿਆ, "ਕੀ ਬਰਾਦਰੀ ਛੱਡ ਦੇਵੇਂਗਾ ?"

ਹਨਮੰਤਾ ਨੇ ਪੱਕਾ ਦਿਲ ਕਰ ਕੇ ਆਖ਼ਿਆ, "ਮੈਨੂੰ ਬਰਾਦਰੀ ਦੀ ਪ੍ਰਵਾਹ ਨਹੀਂ ਮੈਨੂੰ ਮਰਦਊਪੁਣੇ ਦਾ ਖ਼ਿਆਲ ਹੈ।"

"ਤੇ ਫਿਰ ਮੈਂ ਤੈਨੂੰ ਵੀ ਛੱਡਦਾ ਹਾਂ" ਉਸ ਦਾ ਪਿਤਾ ਇਹ ਆਖ ਕੇ ਚਲਾ ਗਿਆ।



# ਵਿਲੀਅਮ ਸ਼ੇਕਸਪੀਅਰ

ਅੰਗਰੇਜ਼ੀ ਬੋਲੀ ਤੇ ਸਾਹਿੱਤ ਦੀ ਉੱਨਤੀ ਲਈ ਜਿਹੜਾ ਕੰਮ ਸ਼ੇਕਸਪੀਅਰ ਨੇ ਕੀਤਾ ਹੈ, ਉਹ ਕਿਸੇ ਹੋਰ ਲਿਖਾਰੀ ਨੇ ਨਹੀਂ ਕੀਤਾ। ਸੱਚ ਪੁਛੋ ਤਾਂ ਅੰਗਰੇਜ਼ੀ ਸਾਹਿੱਤ ਦੇ ਭੰਡਾਰ ਦੇ ਭਰਨ ਤੇ ਇਸ ਬੋਲੀ ਦੇ ਭਰਨ ਤੇ ਇਸ ਬੋਲੀ ਦੇ ਮਾਂਜਣ ਤੇ ਲਿਸ਼ਕਾਵਣ ਦੀ ਜਿਹੜੀ ਸੇਵਾ ਇਸ ਪ੍ਰਸਿੱਧ ਲਿਖਾਰੀ ਨੇ ਕੀਤੀ ਹੈ, ਉਸ ਦਾ ਕੋਈ ਮੁਲ ਨਹੀਂ ਪਾ ਸਕਦਾ।

ਵਿਲੀਅਮ ਸ਼ੇਕਸਪੀਅਰ ਸਟਰੈਟ ਫ਼ੋਰਡ ਦੇ ਇਕ ਜ਼ਿਮੀਂਦਾਰੇ ਘਰ ਵਿਚ ਅਪਰੈਲ ੧੫੬੪ ਈ: ਵਿਚ ਜਨਮੇ। ਇਨ੍ਹਾਂ ਦੇ ਪਿਤਾ ਜਾਨ ਸ਼ੇਕਸਪੀਅਰ ਦਾ ਨਾ ਕੇਵਲ ਗੁਜ਼ਾਰਾ ਹੀ ਚੰਗਾ ਚਲਦਾ ਸੀ, ਸਗੋਂ ਆਪਣੇ ਪਿੰਡ ਦੀ ਮਿਊਨਿਸਪੈਲਿਟੀ ਵਿਚ ਵੀ ਇਨ੍ਹਾਂ ਦਾ ਕਾਫ਼ੀ ਰਸੂਖ਼ ਸੀ। ਜਾਨ ਸ਼ੇਕਸਪੀਅਰ ਦਾ ਵਿਵਾਹ ਮੇਰੀ ਆਰਡਨ ਨਾਲ ਹੋਇਆ, ਜਿਹਨੂੰ ਪੇਕਿਆਂ ਨੇ ਦਾਜ ਵਿੱਚ ਇਕ ਮਕਾਨ ਤੇ ਕੁਝ ਜ਼ਮੀਨ ਦਿੱਤੀ, ਪਰੰਤੂ ਉਹ ਨਿਪਟ ਅਨ-ਪੜ੍ਹ ਸੀ ਤੇ ਆਪਣੇ ਦਸਖ਼ਤ ਤਕ ਵੀ ਨਹੀਂ ਕਰ ਸਕਦੀ ਸੀ, ਸਗੋਂ ਲੋੜ ਸਮੇਂ ਅੰਗੂਠਾ ਹੀ ਲਾ ਦਿੰਦੀ ਸੀ।

ਰੱਬ ਦੀ ਕਰਨੀ ਥੋੜ੍ਹੇ ਵਰ੍ਹਿਆਂ ਵਿਚ ਹੀ ਇਹ ਗ਼ਰੀਬ ਹੋ ਗਏ ਤੇ ਜਾਨ ਸ਼ੇਕਸਪੀਅਰ ਨੂੰ ਆਪਣੀ ਵਹੁਟੀ ਦੀ ਜਾਇਦਾਦ ਗਹਿਣੇ ਪਾ ਕੇ ਕਰਜ਼ਾ ਚੁਕਣਾ ਪਿਆ।

ਇਸ ਸਮੇਂ ਪੰਜ ਬੱਚਿਆਂ—ਤਿੰਨ ਮੁੰਡਿਆਂ ਤੇ ਦੋ ਕੁੜੀਆਂ, ਨੂੰ ਵਿੱਦਿਆ ਦੇਣ ਦਾ ਭਾਰ ਉਸ ਦੇ ਸਿਰ ਤੇ ਸੀ। ਮੁੰਡਿਆਂ ਨੂੰ ਪਿੰਡ ਦੇ ਸਕੂਲ ਵਿਚ ਮੁਫ਼ਤ ਵਿੱਦਿਆ ਮਿਲ ਸਕਦੀ ਸੀ ਤੇ ਇੱਥੇ ਹੀ ਸ਼ੇਕਸਪੀਅਰ ਜੀ ਨੇ ਲਾਤੀਨੀ, ਵਿਆਕਰਣ ਤੇ ਸਾਹਿੱਤ ਦੀ ਵਿੱਦਿਆ ਪਰਾਪਤ ਕੀਤੀ। ਫ਼ਰਾਂਸੀਸੀ ਜਿਸ ਨੂੰ ਉਸ ਨੇ ਆਪਣੇ ਕੁਝ ਕੁ ਨਾਟਕਾਂ ਵਿਚ ਵੀ ਵਰਤਿਆ ਹੈ, ਕਿਧਰੇ ਵੱਡੀ ਉਮਰ ਵਿਚ ਜਾ ਕੇ ਸਿਖੀ ਸੀ।

ਮੁੱਕਦੀ ਗੱਲ ਪਿਤਾ ਦੀ ਮਾਲੀ ਦਸ਼ਾ ਬਹੁਤ ਖ਼ਰਾਬ ਹੋਣ ਕਰਕੇ ਉਸ ਨੂੰ ਛੇਤੀ ਹੀ ਸਕੂਲ ਛੱਡਣਾ ਪਿਆ ਤੇ ਅਜੇ ਤੇਰ੍ਹਾਂ ਵਰ੍ਹਿਆਂ ਦਾ ਹੀ ਸੀ ਜੋ ਘਰ ਦਾ ਗੁਜ਼ਾਰਾ ਤੋਰਨ ਲਈ ਉਹ ਆਪਣੇ ਪਿਤਾ ਦੇ ਨਾਲ ਕਸਾਈਆਂ ਦਾ ਕੰਮ ਕਰਨ ਲੱਗ ਪਿਆ।

ਸ਼ੇਕਸਪੀਅਰ ਕੋਈ ਸਾਢੇ ਅਠਾਰਾਂ ਸਾਲਾਂ ਦਾ ਹੀ ਸੀ, ਜਦ ਉਸ ਦੀ ਸ਼ਾਦੀ ਇਕ ਲਾਗੇ ਦੇ ਪਿੰਡ ਦੇ ਰਿਚਰਡ ਹਾਥਵੇ ਦੀ ਲੜਕੀ ਐਨ. ਹਾਥਵੇ ਨਾਲ ਹੋ ਗਈ, ਜਿਹੜੀ ਉਸ ਵੇਲੇ ਪਤੀ ਪਾਸੋਂ ਕੋਈ ਸੱਤ ਵਰ੍ਹੇ ਉਮਰ ਵਿਚ ਵੱਡੀ ਸੀ। ਉਨ੍ਹਾਂ ਦੇ ਤਿੰਨ ਬਾਲ ਹੋਏ, ਦੋ ਕੁੜੀਆਂ ਤੇ ਇਕ ਮੁੰਡਾ। ਭਾਵੇਂ ਐਨ. ਹਾਥਵੇ ਇਕ ਸਿਆਣੀ ਤੇ ਸੁੰਦਰ ਇਸਤ੍ਰੀ ਸੀ, ਤਾਂ ਭੀ ਉਹ ਆਪਣੇ ਪਤੀ ਨੂੰ ਕਾਬੂ ਵਿਚ ਨਾ ਰੱਖ ਸਕੀ। ਮਲੂਮ ਹੁੰਦਾ ਹੈ ਜੋ ਗ਼ਰੀਬੀ ਕਰ ਕੇ ਸ਼ੇਕਸਪੀਅਰ ਕੁਸੰਗਤ ਵਿਚ ਫਸ ਗਿਆ ਤੇ ਉਸ ਨੂੰ ਦੂਜਿਆਂ ਦੀਆਂ ਜ਼ਮੀਨਾਂ ਵਿਚ ਚੋਰੀ ਕਰਨ ਦੀ ਮੰਦੀ ਵਾਦੀ ਪੈ ਗਈ ਸੀ।

ਇਕ ਵਾਰੀ ਸਰ ਤਾਮਸ ਲੂਸੀ ਦੀ ਰੱਖ ਵਿਚੋਂ ਹਿਰਨ ਤੇ ਸਹੇ ਚੁਰਾਉਣ ਵਿਚ ਹੋਰ ਸਾਥੀਆਂ ਨਾਲ ਉਸ ਨੇ ਵੀ ਹਿੱਸਾ ਲੀਤਾ,

ਜਿਸ ਕਰ ਕੇ ਉਸ ਨੂੰ ਤਿੰਨ ਮਹੀਨੇ ਕੈਦ ਤੇ ਚੁਰਾਏ ਮਾਲ ਨਾਲੋਂ ਤਿਊਣੇ ਜੁਰਮਾਨੇ ਦੀ ਸਜ਼ਾ ਮਿਲੀ।

ਇਸ ਸਲੂਕ ਤੋਂ ਸ਼ੇਕਸਪੀਅਰ ਚਿੜ ਗਿਆ ਤੇ ਬਦਲਾ ਲੈਣ ਦੀ ਨੀਯਤ ਨਾਲ ਇਕ ਨਿੰਦਿਆ ਭਰੀ ਕਵਿਤਾ ਲਿਖ ਕੇ ਰੱਖ ਦੇ ਬੂਹੇ ਅੱਗੇ ਜਾ ਲਾਈ। ਇਸ ਪਰ ਸਰ ਤਾਮਸ ਉਸ ਦਾ ਭਾਰਾ ਵੈਰੀ ਬਣ ਗਿਆ ਤੇ ਉਸ ਤੋਂ ਤੰਗ ਆ ਕੇ ਹੀ ਅਖ਼ੀਰ ਸ਼ੇਕਸਪੀਅਰ ਘਰ ਛੱਡ ਕੇ ਲੰਡਨ ਵਿਚ ਚਲਾ ਗਿਆ।

ਇਥੇ ਪੁੱਜ ਕੇ ਉਸ ਨੇ ਕਿਤਨੇ ਹੀ ਢੰਗਾਂ ਨਾਲ ਰੋਜ਼ੀ ਕਮਾਉਣ ਦਾ ਜਤਨ ਕੀਤਾ। ਥੀਏਟਰ ਦੇ ਬੂਹੇ ਅੱਗੇ ਤਮਾਸ਼ਬੀਨਾਂ ਦੇ ਘੋੜਿਆਂ ਦੀ ਰਾਖੀ ਕਰਨਾ ਵੀ ਉਸ ਦਾ ਇਕ ਕੰਮ ਸੀ। ਇਥੋਂ ਹੀ ਉਸ ਨੂੰ ਥੀਏਟਰ ਦੀ ਚੇਟਕ ਲੱਗ ਗਈ ਤੇ ਨਟਾਂ ਦਾ ਕੰਮ ਕਰਨ ਲੱਗ ਪਿਆ ਅਤੇ ਛੇਤੀ ਹੀ ਮਸ਼ਹੂਰ ਹੋ ਗਿਆ।

ਇਸ ਦੇ ਨਾਲ ਹੀ ਉਸ ਨੇ ਪਹਿਲਾਂ ਦੂਜੇ ਲਿਖਾਰੀਆਂ ਦੇ ਨਾਟਕਾਂ ਦੇ ਸੋਧਣ ਤੇ ਸਵਾਰਨ ਦਾ ਕੰਮ ਆਰੰਭ ਦਿੱਤਾ ਤੇ ਫੇਰ ਆਪਣੇ ਨਾਟਕ ਲਿਖਣ ਲੱਗ ਪਿਆ, ਜਿਨ੍ਹਾਂ ਨੂੰ ਬਹੁਤ ਸਲਾਹਿਆ ਗਿਆ।

ਇਸ ਨੇ ਆਪਣੇ ਬਹੁਤ ਸਾਰੇ ਨਾਟਕ ਸਤਾਈ ਵਰ੍ਹਿਆਂ ਤੋਂ ਸੰਤਾਲੀ ਵਰ੍ਹਿਆਂ ਦੀ ਆਯੂ ਵਿਚ ਅਰਥਾਤ ਸੰ: ੧੫੯੧ ਈ: ਤੋਂ ੧੬੧੧ ਈ: ਦੇ ਵਿਚਕਾਰ ਲਿਖੇ। ਇਸ ਪਰਕਾਰ ਵਰ੍ਹੇ ਪ੍ਰਤੀ ਦੋ ਨਾਟਕ ਹੁੰਦੇ ਹਨ। ਕਿਸੇ ਢੰਗ ਨਾਲ ਅਰਲ ਔਫ਼ ਸਊਥੈਮਪਟਨ ਕੋਲ ਉਸ ਦੀ ਪਹੁੰਚ ਹੋ ਗਈ। ਅਰਲ ਨੇ ਉਸ ਨੂੰ ਇਕ ਹਜ਼ਾਰ ਪੌਂਡ ਇਨਾਮ ਦਿੱਤਾ ਤੇ ਇਸ ਤੋਂ ਪਿਛੋਂ ਵੀ ਉਹ ਸਦਾ ਸ਼ੇਕਸ-ਪੀਅਰ ਦੀ ਸਹਾਇਤਾ ਕਰਦਾ ਰਿਹਾ।

ਉਸ ਸਮੇਂ ਇੰਗਲਿਸਤਾਨ ਵਿਚ ਮਲਕਾ ਐਲਿਜ਼ਬੈੱਥ ਦਾ ਰਾਜ ਸੀ, ਜਿਸ ਨੇ ਅੰਗ੍ਰੇਜ਼ੀ ਬੋਲੀ ਦੀ ਉੱਨਤੀ ਲਈ ਫੇਰ ਜਤਨ

ਕੀਤੇ ਸਨ । ਸ਼ੇਕਸਪੀਅਰ ਦੀ ਲਿਆਕਤ ਵੇਖ ਕੇ ਉਸ ਨੇ ਵੀ ਉਸ ਦਾ ਹੌਸਲਾ ਵਧਾਇਆ । ਫੇਰ ਜਦੋਂ ਜੇਮਜ਼ ਤਖ਼ਤ ਤੇ ਬੈਠਾ ਤਦ ਉਸ ਨੇ ਵੀ ਸ਼ੇਕਸਪੀਅਰ ਨੂੰ ਆਪਣੇ ਸਾਹਮਣੇ ਨਾਟਕ ਕਰਨ ਲਈ ਬੁਲਾ ਭੇਜਿਆ ਤੇ ਉਸ ਦੇ ਤਮਾਸ਼ੇ ਨੂੰ ਵੇਖ ਕੇ ਡਾਢਾ ਪ੍ਰਸੰਨ ਹੋਇਆ ।

ਸ਼ੇਕਸਪੀਅਰ ਦਾ ਆਖ਼ਰੀ ਨਾਟਕ 'ਤੂਫ਼ਾਨ' (Tempest) ਹੈ, ਜਿਹੜਾ ਸੰਨ ੧੬੧੩ ਈ: ਵਿਚ ਇਸ ਨੇ ਸ਼ਾਹਜ਼ਾਦੀ ਅਲਿਜ਼ਬੈੱਥ ਦਾ ਫਰੈਡਰਿਕ ਦੇ ਨਾਲ ਵਿਆਹ ਹੋਣ ਦੇ ਸਮੇਂ ਤੇ ਤਮਾਸ਼ਾ ਦੱਸਣ ਲਈ ਰਚਿਆ ਸੀ ।

ਗਿਆਰਾਂ ਸਾਲ ਲੰਡਨ ਵਿਚ ਰਹਿਣ ਦੇ ਮਗਰੋਂ ਉਹ ਮੁੜ ਆਪਣੇ ਪਿੰਡ ਸਟਰੈਟਬੋਰਡ ਵਿਚ ਆ ਰਿਹਾ ਤੇ ਹਰ ਥਾਂ ਉਸ ਦੀ ਅਤਿਅੰਤ ਵਡਿਆਈ ਹੋਈ । ਉਸ ਦੀ ਆਮਦਨ ਵੀ ਏਨੀ ਵਧ ਗਈ ਕਿ ਗਰੀਬ ਕਸਾਈ ਪਿਉ ਦਾ ਇਹ ਮੁੰਡਾ ਬਹੁਤ ਸਾਰੀ ਜ਼ਮੀਨ ਤੇ ਜਾਇਦਾਦ ਦਾ ਮਾਲਕ ਬਣ ਗਿਆ ।

੧੬੧੧ ਦੇ ਮਗਰੋਂ ਉਸ ਨੇ ਨਾਟਕ ਲਿਖਣ ਦਾ ਕੰਮ ਛੱਡ ਦਿੱਤਾ ਅਤੇ ਬਾਹਲਾ ਸਮਾਂ ਆਪਣੇ ਪਿੰਡ ਵਿਚ ਹੀ ਬਤੀਤ ਕਰਨ ਲੱਗ ਪਿਆ ।

੧੬੧੬ ਦੇ ਆਰੰਭ ਵਿਚ ਉਸ ਦੀ ਜਾਨ ਢਿਲੀ ਪੈ ਗਈ । ਭਾਵੇਂ ਉਸਦੀ ਮੌਤ ਦਾ ਅਸਲੀ ਕਾਰਨ ਪਤਾ ਨਹੀਂ ਲੱਗਾ, ਪਰ ਅਨੁਮਾਨ ਲਾਇਆ ਜਾਂਦਾ ਹੈ, ਜੋ ਉਸ ਦੇ ਇੱਕੋ ਇਕ ਪੁੱਤਰ ਹੈਨਮੇਟ ਦੀ ਮੌਤ ਨੇ ਉਸ ਦਾ ਲੱਕ ਤੋੜ ਦਿਤਾ ਤੇ ਇਸ ਦੁੱਖ ਵਿਚ ਕੇਵਲ ੫੨ ਸਾਲ ਦੀ ਆਯੂ ਬਤੀਤ ਕਰਕੇ ਉਹ ਕਾਲ ਵੱਸ ਹੋ ਗਿਆ । ਉਸ ਦੀ ਲੋਥ ਨੂੰ ਸਟਰੈਟਫੋਰਡ ਦੇ ਗਿਰਜੇ ਵਿਚ ਦਫ਼ਨ ਕੀਤਾ ਗਿਆ । ਉਸਦੀ ਕਬਰ ਉੱਤੇ ਫੁੱਲ ਚੜ੍ਹਾਉਣਾ ਇੰਗਲੈਂਡ ਦਾ ਸ਼ਹਿਨਸ਼ਾਹ ਭੀ ਮਾਣ ਸਮਝਦਾ ਹੈ ।

—o—

੫

# ਵੈਨਿਸ ਦਾ ਬਿਉਪਾਰੀ

੧.

ਪੁਰਾਣੇ ਸਮੇਂ ਦੀ ਗੱਲ ਹੈ, ਯੂਰਪ ਦੇ ਉੱਘੇ ਨਗਰ ਵੈਨਿਸ ਵਿਚ ਇਕ ਵੱਡਾ ਬਿਉਪਾਰੀ ਰਹਿੰਦਾ ਸੀ, ਜਿਸ ਦਾ ਨਾਉਂ ਐਨਤੋਨੀਉ ਸੀ। ਇਹ ਬਿਉਪਾਰੀ ਵੱਡਾ ਭਲਾ ਲੋਕ ਸੀ। ਇਸ ਨੂੰ ਰੁਪਿਆ ਜੋੜਨ ਦਾ ਖ਼ਿਆਲ ਨਹੀਂ ਸੀ, ਸਗੋਂ ਉਸ ਦੀ ਦਿਲੀ ਮਨਸ਼ਾ ਇਸ ਰੁਪਏ ਨੂੰ ਇਹੋ ਜਿਹੇ ਢੰਗ ਨਾਲ ਵਰਤਣ ਦੀ ਸੀ, ਜਿਸ ਦੁਆਰਾ ਗ਼ਰੀਬ ਗੁਰਬੇ ਨੂੰ ਲਾਭ ਪੁਜ ਸਕੇ। ਇਸੇ ਗੱਲ ਨੂੰ ਮੁੱਖ ਰੱਖ ਕੇ ਉਹ ਲੋੜਵੰਦਾਂ ਨੂੰ ਕਰਜ਼ਾ ਦੇਂਦਾ ਸੀ, ਪ੍ਰੰਤੂ ਉਨ੍ਹਾਂ ਕੋਲੋਂ ਵਿਆਜ ਨਹੀਂ ਸੀ ਲਿਆ ਕਰਦਾ। ਇਸ ਭਲਾਈ ਕਾਰਨ ਸਾਰੇ ਸ਼ਹਿਰ ਵਿਚ ਉਸ ਦੀ ਉਪਮਾਂ ਹੁੰਦੀ ਸੀ ਤੇ ਜਦੋਂ ਵੀ ਉਹ ਬਾਜ਼ਾਰ ਵਿਚੋਂ ਲੰਘਦਾ, ਲੋਕੀ ਦੇਵਤਿਆਂ ਵਾਂਗ ਉਸ ਦੇ ਚਰਨ ਪਰਸਦੇ। ਉਸੇ ਨਗਰ ਵਿਚ ਇਕ ਹੋਰ ਯਹੂਦੀ ਸ਼ਾਹੂਕਾਰ ਸ਼ਾਈਲਾਕ ਰਹਿੰਦਾ ਸੀ, ਜਿਹੜਾ ਐਨਤੋਨੀਉ ਨਾਲ ਈਰਖਾ ਕਰਦਾ ਸੀ। ਇਹ ਗੱਲ ਹੈ ਵੀ ਸੀ ਕੁਦਰਤੀ, ਕਿਉਂ ਜੋ ਸ਼ਾਈਲਾਕ ਕਰੜੀ ਵਿਆਜ ਤੇ ਕਰਜ਼ਾ ਦੇਂਦਾ ਸੀ ਤੇ ਜਦੋਂ ਐਨਤੋਨੀਉ ਨੂੰ

ਪਤਾ ਲੱਗਦਾ ਕਿ ਕੋਈ ਗ਼ਰੀਬ ਲੋੜਵੰਦ ਸ਼ਾਈਲਾਕ ਕੋਲੋਂ ਕਰਜ਼ਾ ਲੈਣ ਜਾ ਰਿਹਾ ਹੈ ਤਾਂ ਉਹ ਉਸ ਨੂੰ ਆਪਣੇ ਕੋਲ ਸਦਵਾ ਕੇ ਬਿਨਾਂ ਵਿਆਜ ਕਰਜ਼ਾ ਦੇ ਕੇ ਉਸ ਦੀ ਲੋੜ ਨੂੰ ਪੂਰਾ ਕਰ ਦੇਂਦਾ ਸੀ। ਸਿੱਟਾ ਇਹ ਨਿਕਲਿਆ, ਜੋ ਸ਼ਾਈਲਾਕ ਉਸ ਦਾ ਜਾਨੀ ਵੈਰੀ ਬਣ ਗਿਆ ਉਹ ਸਦਾ ਇਹੋ ਸੋਚਦਾ ਰਹਿੰਦਾ ਸੀ ਕਿ ਕਦੋਂ ਕਿਧਰੇ ਇਹ ਕਾਬੂ ਆਵੇ ਤੇ ਮੈਂ ਇਸ ਨੂੰ ਸਵਾਦ ਚਖਾਵਾਂ, ਜੋ ਕਿਵੇਂ ਕਿਸੇ ਦੇ ਰਾਹ ਵਿਚ ਰੋੜਾ ਅਟਕਾਈਦਾ ਹੈ।

੨.

ਇਕ ਰੋਜ਼ ਐਨਤੋਨੀਊ ਦੇ ਕੋਲ ਉਸ ਦਾ ਪਿਆਰਾ ਮਿੱਤਰ ਬਸੈਨੀਊ ਆਇਆ। ਉਸ ਨੂੰ ਉਦਾਸ ਵੇਖ ਕੇ ਐਨਤੋਨੀਊ ਨੇ ਕਾਰਨ ਪੁਛਿਆ ਤਾਂ ਉਸ ਨੇ ਉੱਤਰ ਦਿਤਾ, "ਬੈਲਮੌਂਟ ਨਗਰ ਵਿਚ ਇਕ ਅਮੀਰ ਸੁੰਦਰੀ ਪੋਰਸ਼ੀਆ ਰਹਿੰਦੀ ਹੈ, ਜਿਸ ਦੇ ਮਕਾਨ ਦੇ ਅੰਦਰ ਤਿੰਨ ਸੰਦੂਕਾਂ ਪਈਆਂ ਹਨ, ਜਿਨ੍ਹਾਂ ਵਿਚੋਂ ਇਕ ਵਿਚ ਉਸ ਦੀ ਤਸਵੀਰ ਹੈ। ਉਸ ਦੇ ਪਿਤਾ ਦੀ ਵਸੀਅਤ ਦੇ ਮੁਜਬ ਉਹ ਪੁਰਸ਼ ਪੋਰਸ਼ੀਆ ਨਾਲ ਵਿਆਹ ਕਰ ਕੇ ਉਸ ਦੀ ਸਾਰੀ ਜਾਇਦਾਦ ਦਾ ਮਾਲਕ ਹੋਵੇਗਾ, ਜੇੜ੍ਹਾ ਉਸ ਸੰਦੂਕ ਨੂੰ ਚੁਣ ਸਕੇਗਾ ਜਿਸ ਦੇ ਅੰਦਰ ਉਸ ਦੀ ਤਸਵੀਰ ਰਖੀ ਹੈ। ਮੈਂ ਚਾਹੁੰਦਾ ਹਾਂ ਜੋ ਮੈਂ ਵੀ ਉਥੇ ਜਾ ਕੇ ਕਿਸਮਤ ਅਜ਼ਮਾਵਾਂ, ਕੀ ਪਤਾ ਮੇਰੇ ਹੀ ਸੁਤੇ ਨਸੀਬ ਜਾਗ ਪੈਣ। ਪ੍ਰੰਤੂ ਕਲੇਸ਼ ਇਹ ਹੈ ਜੋ ਮੇਰਾ ਸਾਰਾ ਰੁਪਿਆ ਖ਼ਰਚ ਹੋ ਚੁਕਾ ਹੈ ਤੇ ਇਸ ਵੇਲੇ ਮੇਰੇ ਕੋਲ ਇਕ ਕੌਡੀ ਵੀ ਨਹੀਂ। ਰੁਪਏ ਬਿਨਾਂ ਮੈਂ ਨਾ ਹੀ ਉਥੇ ਪੁਜ ਸਕਦਾ ਹਾਂ ਤੇ ਨਾ ਹੀ ਅਮੀਰੀ ਠਾਠ ਬਿਨਾਂ ਉਸ ਦਰ ਦੇ ਅੰਦਰ ਪੈਰ ਰਖ ਸਕਦਾ ਹਾਂ। ਕੀ ਤੁਸੀਂ ਮੇਰੀ ਕੋਈ ਸਹਾਇਤਾ ਕਰ ਸਕਦੇ ਹੋ ?

ਐਨਤੋਨੀਊ—ਕਿਤਨੀ ਕੁ ਰਕਮ ਦੀ ਲੋੜ ਜੇ ?

ਬਸੈਨੀਊ—ਤਿੰਨ ਹਜ਼ਾਰ !

ਐਨਤੋਨੀਊ—ਮੈਂ ਇਕ ਬਿਉਪਾਰੀ ਹਾਂ, ਕਦੇ ਤਾਂ ਸਾਡੇ ਘਰ ਰੁਪਿਆਂ ਦੇ ਢੇਰ ਲਗੇ ਰਹਿੰਦੇ ਹਨ ਤੇ ਕਦੇ ਦੇਗਾਂ ਉਕੀਆਂ ਹੀ ਮਸਤਾਨੀਆਂ ਹੁੰਦੀਆਂ ਹਨ। ਰੱਬ ਦੀ ਕੁਦਰਤ, ਇਸ ਵੇਲੇ ਘਰ ਵਿਚ ਰਕਮ ਮੌਜੂਦ ਨਹੀਂ। ਨਹੀਂ ਤਾਂ, ਰੁਪਿਆ ਕੀ, ਜਾਨ ਤੋਂ ਵੀ ਦਰੇਗ ਨਹੀਂ। ਖੈਰ ਨਗਰ ਵਿਚ ਸ਼ਾਹੂਕਾਰਾਂ ਕੋਲੋਂ ਪਤਾ ਕਰਦੇ ਹਾਂ ਜੇ ਰੁਪਿਆ ਮਿਲ ਸਕੇ ਤਾਂ ਮੈਂ ਤੁਹਾਡੀ ਖ਼ਾਤਰ ਕਰਜ਼ਾ ਚੁਕਣ ਨੂੰ ਵੀ ਤਿਆਰ ਹਾਂ।

ਇਸ ਗਲ ਦੇ ਮਗਰੋਂ ਉਹ ਕਿਤਨੇ ਹੀ ਸ਼ਾਹੂਕਾਰਾਂ ਕੋਲ ਗਿਆ, ਪ੍ਰੰਤੂ ਰੁਪਿਆ ਨਾ ਮਿਲ ਸਕਿਆ। ਇਕੋ ਹੀ ਪੁਰਸ਼ ਬਾਕੀ ਰਹਿੰਦਾ ਸੀ, ਜਿਸ ਕੋਲੋਂ ਰੁਪਿਆ ਮਿਲ ਸਕਦਾ ਸੀ ਤੇ ਉਹ ਸ਼ਾਈਲਾਕ ਸੀ। ਇਸ ਦੇ ਅਗੇ ਐਨਤੋਨੀਊ ਹੱਥ ਨਹੀਂ ਪਸਾਰਨਾ ਚਾਹੁੰਦਾ ਸੀ, ਪ੍ਰੰਤੂ ਮਤਲਬ ਬੁਰੀ ਬਲਾ ਹੈ। ਪਿਆਰੇ ਮਿੱਤਰ ਦੀ ਖ਼ਾਤਰ ਉਹ ਸ਼ਾਈਲਾਕ ਕੋਲ ਵੀ ਗਿਆ। ਜਦੋਂ ਤਿੰਨ ਹਜ਼ਾਰ ਰੁਪਿਆ ਤਿੰਨਾਂ ਮਹੀਨਿਆਂ ਲਈ ਕਰਜ਼ਾ ਮੰਗਿਆ, ਤਾਂ ਉਸ ਨੇ ਹਸਦੇ ਹਸਦੇ ਆਖਿਆ, "ਜਿਤਨਾ ਰੁਪਿਆ ਲੋੜ ਜੇ ਲੈ ਜਾਓ, ਜ਼ਿਤਨਾ ਚਿਰ ਦਿਲ ਕਰੇ ਵਰਤ ਲਓ। ਤੁਸੀਂ ਇਕ ਭਲੇ ਪੁਰਸ਼ ਹੋ ਤੇ ਦੂਜਿਆਂ ਕੋਲੋਂ ਵਿਆਜ ਨਹੀਂ ਲੈਂਦੇ, ਇਸ ਕਰਕੇ ਮੈਨੂੰ ਵੀ ਇਹ ਨਹੀਂ ਸੋਭਦਾ ਜੋ ਤੁਹਾਡੇ ਕੋਲੋਂ ਸੂਦ ਲਵਾਂ। ਹਾਂ ਇਸ ਮਿਤ੍ਰਤਾ ਦੀ ਗੰਢ ਨੂੰ ਪੱਕਾ ਰੱਖਣ ਲਈ ਕੇਵਲ ਠੱਠੇ ਮਖੌਲ ਵਿਚ ਇਕ ਰੁਕਾ ਲਿਖ ਦਿਓ ਕਿ ਜੇ ਕਦੇ ਇਹ ਰਕਮ ਤਿੰਨਾਂ ਮਹੀਨਿਆਂ ਵਿਚ ਵਾਪਸ ਨਾ ਹੋਈ ਤਾਂ ਮੈਨੂੰ ਹੱਕ ਹੋਵੇਗਾ ਜੋ ਤੁਹਾਡੀ ਛਾਤੀ ਤੋਂ ਅਧ ਸੇਰ ਮਾਸ ਦਾ ਟੋਟਾ ਵਢ ਲਵਾਂ।"

ਬਸੈਨੀਊ ਇਹ ਸੁਣ ਕੇ ਕੰਬ ਗਿਆ। ਪ੍ਰੰਤੂ ਸ਼ਾਈਲਾਕ ਨੇ ਆਖਿਆ, "ਸੋਚੋ ਤਾਂ ਸਹੀ ਮੈਂ ਮਨੁਖੀ ਮਾਸ ਨੂੰ ਕੀ ਕਰਨਾ ਹੈ, ਇਹ ਤਾਂ ਕੇਵਲ ਠੱਠੇ ਦੀ ਗੱਲ ਹੈ।" ਐਨਤੋਨੀਊ ਨੇ ਵੀ ਮਿੱਤਰ

ਨੂੰ ਆਖਿਆ, "ਡਰੋ ਨਹੀਂ, ਮਾਮੂਲੀ ਗੱਲ ਹੈ। ਮੈਂ ਇਹ ਸ਼ਰਤ ਹੁਣੇ ਹੀ ਲਿਖ ਦੇਂਦਾ ਹਾਂ। ਮੇਰੇ ਜ਼ਹਾਜ਼ ਦੋ ਮਹੀਨਿਆਂ ਦੇ ਅੰਦਰ ਅੰਦਰ ਵੈਨਿਸ ਪੁਜ ਜਾਣਗੇ ਤੇ ਫਿਰ ਤਿੰਨ ਹਜ਼ਾਰ ਕੀ ਤੀਹ ਹਜ਼ਾਰ ਦਾ ਪ੍ਰਬੰਧ ਕਰਨਾ ਵੀ ਕੋਈ ਔਖਾ ਨਹੀਂ ਹੋਵੇਗਾ।" ਮੁਕਦੀ ਗੱਲ ਇਹ ਕਿ ਰੁੱਕੇ ਵਿਚ ਐਨਤੋਨੀਊ ਨੇ ਇਹ ਸ਼ਰਤ ਲਿਖ ਦਿਤੀ ਤੇ ਤਿੰਨ ਹਜ਼ਾਰ ਰੁਪਿਆ ਲੈ ਕੇ ਆਪਣੇ ਮਿੱਤਰ ਦੇ ਹਵਾਲੇ ਕੀਤਾ।

ੜ.

ਹੁਣ ਪੋਰਸ਼ੀਆ ਦੀ ਸੁਣੋ। ਉਸ ਦੇ ਨਗਰ ਬੇਲਮੌਂਟ ਵਿਚ, ਉਸ ਦੇ ਨਾਲ ਵਿਆਹ ਕਰਨ ਦੀ ਨੀਤ ਧਾਰਨ ਕਰ ਕੇ ਕਿਤਨੇ ਹੀ ਰਾਜ-ਕੁਮਾਰ ਤੇ ਅਮੀਰਜ਼ਾਦੇ ਆਏ, ਪ੍ਰੰਤੂ ਖਾਲੀ ਹੱਥ ਮੁੜ ਗਏ। ਕੋਈ ਵੀ ਉਹ ਸੰਦੂਕ ਨਾ ਚੁਣ ਸਕਿਆ, ਜਿਸ ਵਿਚ ਉਸਦੀ ਮੂਰਤ ਸੀ। ਇਕ ਰਾਜ-ਕੁਮਾਰ ਨੇ ਸੋਨੇ ਦਾ ਸੰਦੂਕ ਚੁਣਿਆ ਤੇ ਆਖਣ ਲਗਾ ਇਸ ਵਿਚ ਮੇਰੀ ਪਿਆਰੀ ਦੀ ਮੂਰਤ ਹੈ। ਪ੍ਰੰਤੂ ਜਦੋਂ ਖੋਲ੍ਹ ਕੇ ਵੇਖਿਆ ਤਾਂ ਉਸ ਵਿਚੋਂ ਇਕ ਕਾਗਜ਼ ਦਾ ਪੁਰਜ਼ਾ ਨਿਕਲਿਆ ਜਿਸ ਉਤੇ ਲਿਖਿਆ ਹੋਇਆ ਸੀ :—

ਦੁਨੀਆਂ ਇਕ ਜ਼ਾਹਿਰਦਾਰੀ ਏ, ਸੰਭਲ ਕੇ ਪੈਰ ਟਿਕਾਇਆ ਕਰ!
ਇਹ ਚੋਪੜ ਚਾਪੜ ਝੂਠੀ ਏ, ਕੋਈ ਸੋਚ ਵਿਚਾਰ ਦੁੜਾਇਆ ਕਰ!
ਹਰ ਚਮਕਣ ਵਾਲੀ ਸ਼ੈ ਬੀਬਾ, ਕੁੰਦਨ ਹੀ ਹੋਇਆ ਕਰਦੀ ਨਹੀਂ,
ਤਕ ਪੋਚਾ ਪਾਚੀ ਦੁਨੀਆਂ ਦੀ, ਐਵੇਂ ਨਾ ਜੀ ਭਰਮਾਇਆ ਕਰ!

ਬਸ ਉਸ ਵਿਚਾਰੇ ਨੂੰ ਮੁੜਨਾ ਹੀ ਪਿਆ। ਇਕ ਹੋਰ ਨੇ ਚਾਂਦੀ ਦੀ ਸੰਦੂਕ ਚੁਣੀ, ਪ੍ਰੰਤੂ ਜਦ ਖੋਲ੍ਹ ਕੇ ਵੇਖੀ ਤਾਂ ਉਸ ਵਿਚੋਂ ਇਕ ਮੁਰਦੇ ਦੀ ਖੋਪਰੀ ਨਿਕਲੀ, ਇਸ ਲਈ ਉਹ ਵੀ ਆਪਣਾ ਮੂੰਹ ਲੈ ਕੇ ਚੁਪ ਚਪੀਤਾ ਮੁੜ ਗਿਆ। ਇਸ ਪਰਕਾਰ ਕਿਤਨੇ ਹੀ ਹੋਰ ਰਾਜਕੁਮਾਰ ਤੇ ਅਮੀਰਜ਼ਾਦੇ ਆਏ, ਪ੍ਰੰਤੂ ਉਨ੍ਹਾਂ ਸਾਰਿਆਂ ਨੇ

ਜਾਂ ਸੋਨੇ ਦੀ ਸੰਦੂਕ ਤੇ ਹੱਥ ਰਖਿਆ ਜਾਂ ਚਾਂਦੀ ਤੇ ਤੀਸਰੀ ਸੰਦੂਕ ਵਲ ਜਿਹੜੀ ਸਿਕੇ ਦੀ ਸੀ, ਕਿਸੇ ਨੇ ਤਕਿਆ ਵੀ ਨਾ, ਭਾਵੇਂ ਪੋਰਸ਼ੀਆ ਦੀ ਮੂਰਤ ਉਸੇ ਵਿਚ ਰਖੀ ਪਈ ਸੀ।

ਬਸੈਨੀਓ ਨੇ ਤਿੰਨ ਹਜ਼ਾਰ ਰੁਪਿਆ ਲੈ ਕੇ ਚੰਗੇ ਸਾਫ਼ ਸੁਥਰੇ ਕਪੜੇ ਬਣਵਾਏ। ਵਧੀਆ ਸਾਮਾਨ ਖਰੀਦਿਆ ਤੇ ਨੌਕਰ ਚਾਕਰ ਨਾਲ ਲੈ ਕੇ ਪੂਰੀ ਅਮੀਰੀ ਠਾਨ ਵਿਚ ਬੇਲਮੌਂਟ ਪੁਜਿਆ ਜਿਥੇ ਆ ਕੇ ਉਸਨੇ ਝਟ ਪਟ ਪੋਰਸ਼ੀਆ ਨੂੰ ਸੁਨੇਹਾ ਭੇਜਿਆ ਜੋ ਮੈਂ ਵੈਨਿਸ ਦਾ ਵਸਨੀਕ ਹਾਂ ਤੇ ਤੁਹਾਡੇ ਨਾਲ ਵਿਆਹ ਕਰਨ ਆਇਆ ਹਾਂ। ਪੋਰਸ਼ੀਆ ਨੇ ਉਸਨੂੰ ਆਪਣੇ ਮਹਲ ਅੰਦਰ ਸਦਵਾ ਕੇ ਆਖਿਆ, "ਤੁਹਾਨੂੰ ਤਿੰਨ ਗਲਾਂ ਦਾ ਇਕਰਾਰ ਕਰਨਾ ਪਵੇਗਾ, ਪਹਿਲੀ ਗਲ ਤਾਂ ਇਹ ਜੇ ਕਦੇ ਉਹ ਸੰਦੂਕ ਨਾ ਚੁਣ ਸਕੋ ਜਿਸ ਵਿਚ ਮੇਰੀ ਤਸਵੀਰ ਪਈ ਹੈ ਤਾਂ ਚੁਪ ਚਾਪ ਚਲੇ ਜਾਓਗੇ ਤੇ ਕਿਸੇ ਪਰਕਾਰ ਦਾ ਰੌਲਾ ਰੱਪਾ ਨਹੀਂ ਪਾਓਗੇ। ਦੂਜੀ ਗੱਲ ਇਹ ਕਿ ਕਿਸੇ ਨੂੰ ਦਸੋਗੇ ਨਹੀਂ ਕਿ ਤੁਸਾਂ ਨੇ ਕਿਹੜੀ ਸੰਦੂਕ ਚੁਣੀ ਸੀ ਤੇ ਤੀਜੇ ਇਹ ਜੋ ਠੀਕ ਸੰਦੂਕ ਚੁਣ ਲਈ ਤਾਂ ਜੀਊਂਦੇ ਜੀ ਕਿਸੇ ਹੋਰ ਤੀਵੀਂ ਨਾਲ ਵਿਆਹ ਨਹੀਂ ਕਰੋਗੇ।" ਬਸੈਨੀਓ ਨੇ ਇਨ੍ਹਾਂ ਤਿੰਨਾਂ ਸ਼ਰਤਾਂ ਨੂੰ ਮਨਜ਼ੂਰ ਕਰ ਲੀਤਾ ਤੇ ਕਾਹਲੀ ਕਾਹਲੀ ਉਸ ਕਮਰੇ ਵਲ ਹੋਇਆ ਜਿਥੇ ਇਹ ਸੰਦੂਕਾਂ ਪਈਆਂ ਸਨ। ਪੋਰਸ਼ੀਆ ਨੇ ਬਸੈਨੀਓ ਨੂੰ ਆਖਿਆ, "ਵੇਖੋ ਜੀ ਇਹ ਤਿੰਨ ਸੰਦੂਕਾਂ ਹਨ—ਇਕ ਸੋਨੇ ਦੀ ਹੈ, ਇਕ ਚਾਂਦੀ ਦੀ ਤੇ ਇਕ ਸਿਕੇ ਦੀ। ਇਨ੍ਹਾਂ ਵਿਚੋਂ ਇਕ ਅੰਦਰ ਮੇਰੀ ਮੂਰਤ ਪਈ ਹੈ, ਸੋ ਜੇ ਤੁਸਾਂ ਨੇ ਠੀਕ ਉਸ ਨੂੰ ਚੁਣ ਲਿਆ ਤਾਂ ਸਵਰਗਵਾਸੀ ਪਿਤਾ ਜੀ ਦੀ ਵਸੀਅਤ ਮੂਜਬ ਮੈਂ ਤੁਹਾਡੇ ਨਾਲ ਵਿਆਹ ਕਰ ਲਵਾਂਗੀ ਤੇ ਮੇਰੇ ਸਾਰੇ ਮਾਲ ਅਸਬਾਬ ਧਨ ਦੌਲਤ, ਜਾਇਦਾਦ ਜਗੀਰ ਤੇ ਤੁਹਾਡਾ ਕਬਜ਼ਾ ਹੋ ਜਾਵੇਗਾ।"

ਬਸੈਨੀਓ ਹੈਰਾਨ ਸੀ ਜੋ ਕਿਵੇਂ ਫੈਸਲਾ ਕਰੇ ਕਿ ਕਿਹੜੀ

ਸੰਦੂਕ ਵਿਚ ਪਿਆਰੀ ਦੀ ਤਸਵੀਰ ਪਈ ਹੈ। ਇਸ ਕਰਕੇ ਕੰਬਦਾ ਕੰਬਦਾ ਪਹਿਲਾਂ ਸੋਨੇ ਦੀ ਸੰਦੂਕ ਵਲ ਗਿਆ ਪ੍ਰੰਤੂ ਝਟ ਹੀ ਉਸਨੂੰ ਫੁਰਨਾ ਫੁਰੀ ਜੋ ਇਹ ਸੋਨਾ ਹੀ ਸੰਸਾਰ ਵਿਚ ਸਾਰੇ ਫ਼ਸਾਦਾਂ ਦੀ ਜੜ੍ਹ ਹੈ। ਪੋਰਸ਼ੀਆ ਦੇਵੀ ਦੀ ਤਸਵੀਰ ਇਸ ਵਿਚ ਨਹੀਂ ਹੋਣੀ ਇਹ ਸੋਚ ਉਸ ਨੇ ਸੰਦੂਕ ਤੋਂ ਆਪਣਾ ਹੱਥ ਚੁਕ ਲਿਤਾ ਤੇ ਦੂਜੇ ਸੰਦੂਕ ਕੋਲ ਪੁਜਿਆ ਜਿਹੜਾ ਚਾਂਦੀ ਦਾ ਸੀ। ਦਿਲ ਵਿਚ ਆਖਣ ਲਗਾ, ਇਹ ਚਾਂਦੀ ਵੀ ਸੋਨੇ ਦੀ ਨਿਕੀ ਭੈਣ ਹੈ, ਇਸ ਵਿਚ ਵੀ ਉਹ ਸਾਰੇ ਔਗਣ ਹਨ, ਜਿਹੜੇ ਸੋਨੇ ਵਿਚ ਹਨ। ਜਿਸ ਕਿਸੇ ਨੇ ਇਸ ਨਾਲ ਨਿਹੁੰ ਲਾਇਆ, ਰਜ ਕੇ ਖਵਾਰ ਹੋਇਆ ਇਸਨੂੰ ਵੀ ਮੈਂ ਨਹੀਂ ਚੁਣਦਾ। ਇਸਦੇ ਅਗੇ ਸਿਕੇ ਦਾ ਸੰਦੂਕ ਪਿਆ ਸੀ, ਆਖਣ ਲਗਾ, ਹੋਵੇ, ਪਿਆਰੀ ਦੀ ਮੂਰਤ ਇਸੇ ਵਿਚ ਹੋਵੇ। ਕਈ ਵਾਰੀ ਲਾਲ ਗੋਦੜੀਆਂ ਵਿਚੋਂ ਹੀ ਹੱਥ ਆ ਜਾਂਦੇ ਹਨ। ਇਸ ਪਰਕਾਰ ਦਿਲ ਨਾਲ ਪਕਾ ਫ਼ੈਸਲਾ ਕਰ ਕੇ ਬਸੈਨੀਊ ਬੋਲਿਆ, "ਲਓ ਜੀ, ਮੈਂ ਇਸਨੂੰ ਚੁਣਦਾ ਹਾਂ, ਰਬ ਮੇਰੀ ਲਾਜ ਰਖੇ, ਚਾਬੀ ਲਿਆ ਕੇ ਇਸ ਨੂੰ ਖੋਲ੍ਹ ਦਿਓ।"

ਵਾਹ! ਵਾਹ! ਰਬ ਦੀ ਕੁਦਰਤ, ਜਦੋਂ ਉਸਨੂੰ ਖੋਲ੍ਹਿਆ ਗਿਆ, ਉਸੇ ਵਿਚ ਪੋਰਸ਼ੀਆ ਦੀ ਮੂਰਤ ਸੀ। ਬਸੈਨੀਊ ਨੇ ਜਦੋਂ ਉਹ ਮੂਰਤ ਵੇਖੀ, ਬਾਗ਼ ਬਾਗ਼ ਹੋ ਗਿਆ ਤੇ ਰਬ ਦਾ ਧੰਨਵਾਦ ਕੀਤਾ।

ਕੁਝ ਦਿਨਾਂ ਮਗਰੋਂ ਉਸਦਾ ਵਿਆਹ ਵਡੀ ਧੂਮ ਧਾਮ ਨਾਲ ਪੋਰਸ਼ੀਆ ਨਾਲ ਹੋ ਗਿਆ ਤੇ ਹੁਣ ਉਹ ਬੇਲਮੌਂਟ ਦਾ ਸਭ ਤੋਂ ਧਨਾਢ ਪੁਰਸ਼ ਗਿਣਿਆ ਜਾਣ ਲਗਾ।

੪.

ਐਨਤੋਨੀਊ ਇਸ ਆਸ ਵਿਚ ਸੀ ਜੋ ਉਸਦੇ ਜਹਾਜ਼ ਜਲਦੀ ਆਉਣਗੇ ਤੇ ਉਹ ਯਹੂਦੀ ਸ਼ਾਹੂਕਾਰ ਦਾ ਸਾਰਾ ਕਰਜ਼ਾ

ਚੁਕਾ ਦਵੇਗਾ, ਪ੍ਰੰਤੂ ਦੋ ਮਹੀਨੇ ਗੁਜ਼ਰ ਗਏ ਪਰ ਜਹਾਜ਼ ਨਾ ਆਏ। ਢਾਈ ਮਹੀਨੇ ਬੀਤ ਗਏ, ਫਿਰ ਵੀ ਕੋਈ ਥਹੁ ਪਤਾ ਨਾ ਲਗਾ ਕਿ ਜ਼ਹਾਜ਼ ਕਿਥੇ ਹਨ ਤੇ ਕਦੋਂ ਆਉਣਗੇ? ਇਥੋਂ ਤੋੜੀ ਜੋ ਤਿੰਨ ਮਹੀਨੇ ਪੂਰੇ ਹੋ ਗਏ, ਪ੍ਰੰਤੂ ਜਹਾਜ਼ ਨਾ ਮੁੜੇ ਤੇ ਸ਼ਾਈਲਾਕ ਨੂੰ ਰਕਮ ਦੇਣ ਦੀ ਮਿਆਦ ਗੁਜ਼ਰ ਗਈ।

ਹੁਣ ਤਾਂ ਸ਼ਾਈਲਾਕ ਇਹੋ ਜਿਹਾ ਪ੍ਰਸੰਨ ਸੀ, ਜਿਵੇਂ ਕੋਈ ਖਜ਼ਾਨਾ ਉਸ ਦੇ ਹੱਥ ਆ ਗਿਆ ਹੈ। ਝਟ ਪਟ ਭਲੇ ਲੋਕ ਐਨਤੋਨੀਉ ਨੂੰ ਪਕੜਵਾ ਕੇ ਅਦਾਲਤ ਵਿਚ ਪੇਸ਼ ਕਰ ਦਿਤਾ ਤੇ ਬੇਨਤੀ ਕੀਤੀ ਕਿ ਰੁੱਕੇ ਦੀ ਸ਼ਰਤ ਮੂਜਬ ਇਸਦੀ ਛਾਤੀ ਤੋਂ ਅੱਧ ਸੇਰ ਮਾਸ ਕਟਣ ਦੀ ਆਗਿਆ ਮਿਲੇ। ਐਨਤੋਨੀਊ ਨੇ ਇਕ ਚਿੱਠੀ ਵਿਚ ਆਪਣਾ ਸਾਰਾ ਸਮਾਚਾਰ ਲਿਖ ਕੇ ਬਸੈਨੀਊ ਨੂੰ ਭੇਜਿਆ ਜਿਸ ਨੂੰ ਪੜ੍ਹਦਿਆਂ ਸਾਰ ਉਹ ਬੇਸੁਧ ਹੋ ਢਠਾ। ਜਦੋਂ ਪੋਰਸ਼ੀਆ ਨੂੰ ਸਾਰੀ ਗੱਲ ਦਾ ਪਤਾ ਲਗਾ ਤਾਂ ਉਸ ਨੇ ਆਪਣੇ ਪਤੀ ਨੂੰ ਆਖਿਆ, "ਘਬਰਾਉਣ ਨਾਲ ਕੀ ਬਣਦਾ ਹੈ, ਜਿਤਨੇ ਰੁਪਏ ਲੋੜ ਹਨ ਲਵੋ ਤੇ ਛੇਤੀ ਜਾ ਕੇ ਆਪਣੇ ਮਿੱਤਰ ਨੂੰ ਛੁੜਾ ਲਿਆਓ।

ਬਸੈਨੀਊ ਢੇਰ ਰਕਮ ਲੈ ਕੇ ਵੈਨਿਸ ਵਲ ਤੁਰ ਪਿਆ। ਉਸ ਦੇ ਤੁਰਨ ਮਗਰੋਂ ਪੋਰਸ਼ੀਆ ਨੇ ਸੋਚਿਆ ਕਿ ਪਤੀ ਦੇ ਇਹੋ ਜਿਹੇ ਮਿੱਤਰ ਦੀ ਸਹਾਇਤਾ ਕਰਨਾ ਮੇਰਾ ਵੀ ਧਰਮ ਹੈ। ਉਹ ਸ਼ਾਹੂਕਾਰ ਡਾਢਾ ਕਠੋਰ ਚਿਤ ਹੈ ਤੇ ਐਨਤੋਨੀਊ ਨਾਲ ਵੈਰ ਰਖਦਾ ਹੈ, ਕਿਧਰੇ ਉਸ ਦੀ ਜਾਨ ਦੇ ਪਿਛੇ ਹੀ ਨਾ ਪੈ ਜਾਏ। ਇਸ ਗਲ ਨੂੰ ਮੁਖ ਰਖਦਿਆਂ ਹੋਇਆਂ ਉਸ ਨੇ ਇਕ ਆਪਣੇ ਸਬੰਧੀ ਵਕੀਲ ਨਾਲ ਸਲਾਹ ਕੀਤੀ ਤੇ ਵਕੀਲ ਦੇ ਮਰਦਾਵੇਂ ਭੇਸ ਵਿਚ ਵੈਨਿਸ ਵਲ ਚਲ ਪਈ ਅਤੇ ਠੀਕ ਉਸ ਸਮੇਂ ਅਦਾਲਤ ਵਿਚ ਪੁਜੀ ਜਦੋਂ ਅਦਾਲਤ ਵਿਚ ਐਨਤੋਨੀਊ ਦਾ ਮੁਕੱਦਮਾ ਪੇਸ਼ ਹੋਣ ਲਗਾ ਸੀ।

ਪੋਰਸ਼ੀਆ ਨੇ ਪੁੱਜਦੇ ਹੀ ਜੱਜ ਨੂੰ ਆਪਣੇ ਸੰਬੰਧੀ ਦੀ ਚਿੱਠੀ ਦਿਤੀ, ਜਿਸ ਵਿਚ ਲਿਖਿਆ ਹੋਇਆ ਸੀ ਕਿ ਐਨਤੋਨੀਉ ਵਲੋਂ ਮੈਂ ਆਪ ਪੈਰਵੀ ਕਰਨਾ ਚਾਹੁੰਦਾ ਸਾਂ, ਪ੍ਰੰਤੂ ਇਕ ਜ਼ਰੂਰੀ ਕੰਮ ਕਰਕੇ ਹਾਜ਼ਰ ਨਹੀਂ ਹੋ ਸਕਦਾ, ਇਸ ਲਈ ਆਪਣੀ ਥਾਂ ਬੈਲਮੌਂਟ ਦੇ ਇਕ ਨੌਜਵਾਨ ਵਕੀਲ ਨੂੰ ਭੇਜਦਾ ਹਾਂ,ਜਿਹੜਾ ਵੱਡਾ ਹੀ ਸਿਆਣਾ ਹੈ।

ਜੱਜ ਪੋਰਸ਼ੀਆ ਦੀ ਉਮਰ ਨੂੰ ਵੇਖ ਕੇ ਵਡਾ ਹੈਰਾਨ ਹੋਇਆ, ਪ੍ਰੰਤੂ ਉਸ ਨੂੰ ਰਤੀ ਵੀ ਸ਼ੁਭਾ ਨਾ ਹੋਇਆ ਜੋ ਇਹ ਵਕੀਲ ਇਕ ਤੀਵੀਂ ਹੈ ਤੇ ਨਾ ਹੀ ਬਸੈਨੀਓ ਆਪਣੀ ਇਸਤ੍ਰੀ ਨੂੰ ਪਹਿਚਾਣ ਸਕਿਆ। ਮਿੱਤਰ ਦੀ ਮੁਸੀਬਤ ਤੇ ਕਲੇਸ਼ ਨੇ ਉਸ ਦੀ ਹੋਸ਼ ਹੀ ਭੁਲਾ ਛਡੀ ਸੀ।

### ੫.

ਪੋਰਸ਼ੀਆ ਨੇ ਮੁਕੱਦਮੇ ਦੀ ਮਿਸਲ ਨੂੰ ਵੇਖ ਕੇ ਆਖਿਆ, "ਮੁਕੱਦਮਾ ਸਾਫ਼ ਹੈ, ਇਸ ਰੁੱਕੇ ਮੂਜਬ ਸ਼ਾਈਲਾਕ ਨੂੰ ਪੂਰਾ ਪੂਰਾ ਹੱਕ ਹੈ ਕਿ ਈਸਾਈ ਬਿਉਪਾਰੀ ਦੀ ਛਾਤੀ ਤੋਂ ਅੱਧ ਸੇਰ ਮਾਸ ਕਟ ਲਵੇ, ਪ੍ਰੰਤੂ ਇਹ ਮਾਸ ਉਸ ਦੇ ਕਿਸੇ ਕੰਮ ਦਾ ਨਹੀਂ, ਇਸ ਲਈ ਮੈਂ ਬਿਨੇ ਕਰਦਾ ਹਾਂ ਜੋ ਉਹ ਐਨਤੋਨੀਊ ਤੇ ਦਇਆ ਕਰੇ ਤੇ ਆਪਣੀ ਪੂਰੀ ਰਕਮ ਵਸੂਲ ਕਰਕੇ ਉਸ ਦੀ ਜਾਨ ਬਖਸ਼ ਦੇਵੇ।"

ਬਸੈਨੀਊ ਨੇ ਝਟ ਪਟ ਆਖਿਆ, "ਮੈਂ ਦੂਣੀ ਰਕਮ ਭਰਨ ਨੂੰ ਤਿਆਰ ਹਾਂ", ਪਰ ਸ਼ਾਈਲਾਕ ਗੱਲ ਟੁਕ ਕੇ ਬੋਲਿਆ, "ਸਿਵਾਏ ਅੱਧ ਸੇਰ ਮਾਸ ਦੇ ਮੈਂ ਤਾਂ ਹੋਰ ਕੁਝ ਵੀ ਨਹੀਂ ਲੈਣਾ।"

ਪੋਰਸ਼ੀਆ ਨੇ ਸ਼ਾਈਲਾਕ ਨੂੰ ਸੰਬੋਧਨ ਕਰ ਕੇ ਆਖਿਆ :-

ਜੇ ਕੇਸਰ ਤੇ ਜ਼ਮਜ਼ਮ ਦੇ ਚਾਹਵੇਂ ਫਵਾਰੇ!
ਜੇ ਚਾਹਵੇਂ ਸੁਰਗਾਂ ਦੇ ਖੁਲ੍ਹੇ ਦਵਾਰੇ!
ਜੇ ਚਾਹਵੇਂ ਕਿ ਚਰਨਾਂ ਨੂੰ ਪੂਜਣ ਫ਼ਰਿਸ਼ਤੇ!
ਤੇ ਅੰਮ੍ਰਿਤ ਵਸਾ ਦੇਣ ਅੰਬਰ ਦੇ ਤਾਰੇ!

ਤਾਂ ਟੁਟੇ ਦਿਲਾਂ ਨੂੰ ਸਹਾਰਾ ਦਿਆ ਕਰ !
ਦਇਆ ਕਰ ! ਦਇਆ ਕਰ ! ਦਇਆ ਕਰ !

ਇਸ ਦੇ ਮਗਰੋਂ ਪੋਰਸ਼ੀਆ ਨੇ ਡਾਢੇ ਦਿਲ ਚੀਰਵੇਂ ਸ਼ਬਦਾਂ ਵਿਚ ਦਇਆ ਦੀ ਵਿਆਖਿਆ ਕੀਤੀ ਤੇ ਦਸਿਆ ਜੋ ਦਇਆਵਾਨ ਨੂੰ ਦਇਆ ਕਰਨ ਨਾਲ ਕਿਤਨੀ ਕੁ ਆਤਮਕ ਪ੍ਰਸੰਨਤਾ ਹੁੰਦਾ ਹੈ ਤੇ ਰਬ ਉਸ ਉਤੇ ਕਿਤਨਾ ਕੁ ਰਾਜ਼ੀ ਹੁੰਦਾ ਹੈ, ਪ੍ਰੰਤੂ ਭਾਵੇਂ ਉਸ ਦੇ ਲਫ਼ਜ਼ਾਂ ਨੇ ਅਦਾਲਤ ਦੇ ਸਾਰੇ ਕਰਮਚਾਰੀਆਂ ਦੇ ਦਿਲ ਵਿੰਨ੍ਹ ਸੁਟੇ, ਪਰ ਉਸ ਕਠੋਰ ਚਿਤ ਯਹੂਦੀ ਉਤੇ ਰਾਈ ਭਰ ਵੀ ਅਸਰ ਨਾ ਹੋਇਆ ਤੇ ਉਹ ਆਪਣੀ ਜ਼ਿਦ ਤੇ ਉਸੇ ਪ੍ਰਕਾਰ ਡਟਿਆ ਰਿਹਾ । ਅਖ਼ੀਰ ਕੋਈ ਵਾਹ ਨਾ ਲਗਦੀ ਵੇਖ ਕੇ ਪੋਰਸ਼ੀਆ ਨੇ ਆਖਿਆ, "ਜੇ ਕਦੇ ਇਹੋ ਗੱਲ ਹੈ ਤਾਂ ਅਦਾਲਤ ਤੇਰਾ ਹੱਥ ਨਹੀਂ ਫੜ ਸਕਦੀ ਤੇ ਨਾ ਹੀ ਕਨੂੰਨ ਇਸ ਨੂੰ ਬਚਾ ਸਕਦਾ ਹੈ । ਕੀ ਤੇਰੇ ਕੋਲ ਮਾਸ ਤੋਲਣ ਨੂੰ ਤੱਕੜੀ ਹੈ ?"

ਸ਼ਾਈਲਾਕ ਨੇ ਡਾਢੇ ਪ੍ਰਸੰਨ ਹੋ ਕੇ ਆਖਿਆ, "ਤੁਸੀਂ ਤਾਂ ਕੋਈ ਇਨਸਾਫ਼ ਦੇ ਦੇਵਤੇ ਹੋ ! ਤੁਹਾਡੇ ਕੋਲੋਂ ਅਗੇ ਹੀ ਇਹੋ ਆਸ ਸੀ, ਜੋ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਕਰ ਵਖਾਉਗੇ ! ਇਹ ਲਉ ਜੀ ਤੱਕੜੀ ਹਾਜ਼ਰ ਹੈ !" ਇਹ ਆਖ ਕੇ ਆਪਣੀ ਛੁਰੀ ਤੇਜ਼ ਕਰਨ ਲਗ ਪਿਆ । ਇਹ ਵੇਖ ਕੇ ਬਸੈਨੀਊ ਦੇ ਨੇਤਰਾਂ ਵਿਚੋਂ ਅੱਥਰੂ ਵਗਣ ਲਗ ਪਏ, ਪ੍ਰੰਤੂ ਐਨਤੋਨੀਊ ਨੇ ਤਸੱਲੀ ਦੇਂਦਿਆਂ ਆਖਿਆ, "ਮਿਤਰ ਜੀ ! ਕਿਉਂ ਰੁਦਨ ਪਏ ਕਰਦੇ ਹੋ ? ਜਿਹੜੀ ਵਾਹ ਤੁਸੀਂ ਲਾ ਸਕਦੇ ਸੀ ਤੁਸਾਂ ਲਾ ਲਈ, ਪ੍ਰੰਤੂ ਜਦੋਂ ਇਸ ਕਸਾਈ ਸ਼ਾਹੂਕਾਰ ਅਗੇ ਕੋਈ ਪੇਸ਼ ਨਾ ਚਲੇ ਤਾਂ ਤੁਹਾਡੇ ਕੀ ਵਸ ਹੈ ? ਆਪਣੀ ਵਹੁਟੀ ਨੂੰ ਜਾਕੇ ਸਾਰਾ ਸਮਾਚਾਰ ਦਸਣਾ ਜੋ ਕਿਵੇਂ ਐਨਤੋਨੀਊ ਨੇ ਮਿੱਤਰ ਦੀ ਖ਼ਾਤਰ ਹਸਦਿਆਂ ਹਸਦਿਆਂ ਜਾਨ ਕੁਰਬਾਨ ਕੀਤੀ ਹੈ ।"

ਬਸੈਨੀਓ ਨੇ ਭੁਸਕਾਰੇ ਭਰਦਿਆਂ ਆਖਿਆ, "ਹਾਏ ! ਜੇ ਮੈਨੂੰ ਇਹ ਪਤਾ ਹੁੰਦਾ ਤਾਂ ਮੈਂ ਵਿਆਹ ਹੀ ਨਾ ਕਰਦਾ ! ਇਸ ਕਸਾਈ ਦੇ ਹਥੋਂ ਤੁਹਾਨੂੰ ਬਚਾਉਣ ਲਈ ਮੈਂ ਆਪਣਾ ਸਭ ਕੁਝ, ਘਰ ਘਾਟ ਧਨ ਦੌਲਤ, ਵਹੁਟੀ ਵੀ ਦੇਣ ਨੂੰ ਤਿਆਰ ਹਾਂ"।

ਪੋਰਸ਼ੀਆ ਨੇ ਦਬੀ ਹੋਈ ਜ਼ਬਾਨ ਵਿਚ ਆਖਿਆ, "ਅਛਾ ! ਜੇ ਕਿਧਰੇ ਵਹੁਟੀ ਦੇ ਕੰਨਾਂ ਤੋੜੀ ਇਹ ਗਲ ਪੁਜ ਗਈ, ਤਾਂ ਇਕ ਹੋਰ ਝਗੜਾ ਖੜਾ ਹੋ ਜਾਇਗਾ।"

ਹੁਣ ਪੋਰਸ਼ੀਆ ਨੇ ਸ਼ਾਈਲਾਕ ਵਲ ਮੁੜ ਕੇ ਆਖਿਆ, "ਸ਼ਾਈਲਾਕ ! ਕੀ ਤੂੰ ਕਿਸੇ ਲਾਇਕ ਡਾਕਟਰ ਦਾ ਪ੍ਰਬੰਧ ਕੀਤਾ ਹੋਇਆ ਹੈ ਤਾਂ ਜੁ ਮਾਸ ਕਟਣ ਵੇਲੇ ਵਧੇਰੇ ਲਹੂ ਵਗਣ ਕਰ ਕੇ ਕਿਧਰੇ ਇਹ ਗ਼ਰੀਬ ਮਰ ਹੀ ਨਾ ਜਾਏ।"

ਸ਼ਾਈਲਾਕ ਨੇ ਆਖਿਆ, "ਇਹ ਸ਼ਰਤ ਕਿਥੇ ਲਿਖੀ ਹੋਈ ਹੈ ?"

ਪੋਰਸ਼ੀਆ—"ਸ਼ਰਤ ਤਾਂ ਨਹੀਂ ਲਿਖੀ ਹੋਈ, ਪ੍ਰੰਤੂ ਇਤਨਾ ਰਬ ਵਾਸਤੇ ਹੀ ਸਹੀ।"

ਸ਼ਾਈਲਾਕ—"ਉਹ ਕੀ ਹੁੰਦਾ ਹੈ ?"

ਅਦਾਲਤ ਅੰਦਰ ਜਿਤਨੇ ਲੋਕੀ ਸਨ, ਸਾਰੇ ਸ਼ਾਈਲਾਕ ਦੀ ਕਠੋਰਤਾ ਤੇ ਦੰਦ ਪਏ ਪੀਂਹਦੇ ਸਨ, ਪ੍ਰੰਤੂ ਕਾਨੂੰਨ ਕਿਸੇ ਨੂੰ ਕੁਝ ਕਰਨ ਨਹੀਂ ਸੀ ਦੇਂਦਾ। ਪੋਰਸ਼ੀਆ ਨੇ ਅਖ਼ੀਰ ਆਖਿਆ, "ਐਨਤੋਨੀਓ ! ਤੂੰ ਆਪਣੀ ਛਾਤੀ ਨੰਗੀ ਕਰ ਦੇਹ। ਸ਼ਾਈਲਾਕ ਤੂੰ ਆਪਣਾ ਅੱਧ ਸੇਰ ਮਾਸ ਕਟ ਲੈ।"

ਸ਼ਾਈਲਾਕ ਦਾ ਲੂੰ ਲੂੰ ਖ਼ੁਸ਼ੀ ਵਿਚ ਖਿੜ ਗਿਆ ਤੇ ਛੁਰੀ ਹੱਥ ਵਿਚ ਲਈ ਕਾਹਲੀ ਕਾਹਲੀ ਅਗੇ ਵਧਿਆ। ਪ੍ਰੰਤੂ ਅਜੇ ਐਨਤੋਨੀਓ ਕੋਲ ਪੁਜਿਆ ਵੀ ਨਹੀਂ ਸੀ, ਜੋ ਪੋਰਸ਼ੀਆ ਨੇ ਗਰਜ ਕੇ ਆਖਿਆ, "ਸ਼ਾਈਲਾਕ, ਰਤੀ ਕੁ ਠਹਿਰ ਜਾ।" ਸ਼ਾਈਲਾਕ ਠਹਿਰ ਗਿਆ। ਐਨਤੋਨੀਓ ਹੈਰਾਨ ਹੋ ਉਸਦਾ ਮੂੰਹ ਤਕਣ ਲਗਾ

ਤੇ ਅਦਾਲਤ ਅੰਦਰ ਚੁਪ ਵਰਤ ਗਈ।

ਪੋਰਸ਼ੀਆ—"ਇਸ ਰੁੱਕੇ ਮੂਜਬ ਤੇਰਾ ਕੇਵਲ ਅੱਧ ਸੇਰ ਮਾਸ ਤੇ ਹੱਕ ਹੈ, ਲਹੂ ਦੀ ਇਕ ਬੂੰਦ ਤੇ ਵੀ ਨਹੀਂ। ਸੋ ਚੇਤੇ ਰਖ, ਜੇ ਕਦੀ ਇਸ ਬਿਉਪਾਰੀ ਦੀ ਛਾਤੀ ਤੋਂ ਲਹੂ ਦਾ ਇਕ ਕਤਰਾ ਵੀ ਤੂੰ ਵੀਟਿਆ ਤਾਂ ਵੈਨਿਸ ਦੇ ਕਾਨੂੰਨ ਦੇ ਸ਼ਕੰਜੇ ਵਿਚ ਤੂੰ ਬੁਰੀ ਤਰ੍ਹਾਂ ਫਸ ਜਾਵੇਂਗਾ।"

ਇਹ ਕਾਨੂੰਨੀ ਨੁਕਤਾ ਸੁਣ ਕੇ ਸ਼ਾਈਲਾਕ ਦੀਆਂ ਅੱਖਾਂ ਤੋਂ ਪਟੀ ਲਹਿ ਗਈ, ਤੇ ਉਸ ਨੇ ਡਾਢੀ ਬੇ-ਵਸੀ ਵਿਚ ਆਖਿਆ, "ਤਾਂ ਮਾਸ ਨੂੰ ਰਹਿਣ ਹੀ ਦਿਉ, ਮੇਰੀ ਰਕਮ ਹੀ ਮੇਰੇ ਹਵਾਲੇ ਕਰ ਦਿਉ।"

ਬਸੈਨੀਉ ਨੇ ਛੇਤੀ ਛੇਤੀ ਆਖਿਆ, "ਮੈਂ ਰਕਮ ਭਰਨ ਨੂੰ ਤਿਆਰ ਹਾਂ, ਇਹ ਲਉ ਜੀ ਰੁਪਿਆ।" ਪ੍ਰੰਤੂ ਪੋਰਸ਼ੀਆ ਨੇ ਬਸੈਨੀਊ ਨੂੰ ਰੋਕ ਕੇ ਆਖਿਆ, "ਰਤੀ ਸਬਰ ਕਰੋ, ਇਸ ਨੂੰ ਆਪਣਾ ਮਾਸ ਲੈ ਲੈਣ ਦਿਉ, ਹੁਣ ਤਾਂ ਅਸੀਂ ਇਕ ਕੌਡੀ ਵੀ ਦੇਣ ਨੂੰ ਤਿਆਰ ਨਹੀਂ।"

ਸ਼ਾਈਲਾਕ ਹੈਰਾਨ ਸੀ ਜੋ ਕੀ ਕਰੇ, ਅਖ਼ੀਰ ਸੋਚ ਸੋਚ ਕੇ ਬੋਲਿਆ, "ਮੈਂ ਰੁਪਿਆ ਤੇ ਮਾਸ ਦੋਵੇਂ ਛਡੇ, ਹੁਣ ਤਾਂ ਰਾਜ਼ੀ ਹੋ?"

ਪੋਰਸ਼ੀਆ ਨੇ ਤਦ ਆਖਿਆ, "ਅਜੇ ਤਾਂ ਕਾਨੂੰਨ ਦੇ ਪੰਜੇ ਵਿਚ ਤੂੰ ਹੈਂ, ਤੂੰ ਵੈਨਿਸ ਦੇ ਇਕ ਵਸਨੀਕ ਦੀ ਜਾਨ ਲੈਣ ਦਾ ਜਤਨ ਕੀਤਾ ਹੈ, ਇਸ ਲਈ ਕਾਨੂੰਨ ਦੁਆਰਾ ਤੇਰੀ ਅੱਧੀ ਜਾਇਦਾਦ ਤੇ ਐਨਤੋਨੀਊ ਦਾ ਹਕ ਹੈ ਤੇ ਅੱਧੀ ਸਰਕਾਰੇ ਜ਼ਬਤ ਹੋ ਜਾਏਗੀ।"

ਇਹ ਸੁਣ ਕੇ ਅਦਾਲਤ ਅੰਦਰ ਜਿਤਨੇ ਪੁਰਸ਼ ਬੈਠੇ ਸਨ, ਸਾਰੇ ਖ਼ੁਸ਼ੀ ਨਾਲ ਟੱਪਣ ਲਗ ਪਏ ਤੇ ਬਸੈਨੀਊ ਨੇ ਉੱਚੀ ਜਿਹੀ ਆਖਿਆ, "ਸ਼ਾਈਲਾਕ, ਵੇਖ ਖਾਂ, ਸਚ ਮੁਚ ਇਨਸਾਫ਼ ਦਾ ਦੇਵਤਾ ਅਕਾਸ਼ੋਂ ਧਰਤੀ ਤੇ ਆ ਉਤਰਿਆ ਹੈ। ਦੁੱਧ ਦਾ ਦੁੱਧ, ਪਾਣੀ ਦਾ ਪਣੀ!" ਐਨਤੋਨੀਊ ਮੁੜ ਮੁੜ ਵਕੀਲ ਵਲ ਤਕਦਾ ਸੀ ਜਿਸ ਨੇ ਉਸ ਦੀ ਜਾਨ ਬਚਾਈ ਸੀ, ਪ੍ਰੰਤੂ ਸ਼ਾਈਲਾਕ ਦੀ

ਕੁਛ ਨਾ ਪੁਛੇ, ਡਾਢਾ ਦੁਖੀ ਤੇ ਹੈਰਾਨ ਸੀ, ਸ਼ਾਇਦ ਪਿਆ ਸੋਚਦਾ ਸੀ ਹੁਣ ਕੀ ਕਰੇਗਾ ? ਭੁਖਾ ਮਰਨਾ ਪਵੇਗਾ, ਐਨਤੋਨੀਓ ਨੂੰ ਮਾਰਨਾ ਚਾਹੁੰਦਾ ਸੀ ਪਰ ਇਹ ਪਤਾ ਨਹੀਂ ਸੀ ਜੋ ਆਪਣੀ ਬਰਬਾਦੀ ਦੇ ਦਿਨ ਹੀ ਆ ਗਏ ਹਨ। ਸਚ ਹੈ ਜੇਹੜਾ ਕਿਸੇ ਲਈ ਟੋਆ ਪੁਟਦਾ ਹੈ ਉਸ ਲਈ ਖੂਹ ਤਿਆਰ ਹੁੰਦਾ ਹੈ, ਪ੍ਰੰਤੂ ਐਨਤੋਨੀਓ ਨੇ ਤਰਸ ਖਾ ਕੇ ਆਖਿਆ, "ਤੇਰੀ ਅੱਧੀ ਜਾਇਦਾਦ ਜਿਹੜੀ ਕਾਨੂੰਨ ਨੇ ਮੈਨੂੰ ਦਿਵਾਈ ਹੈ ਮੈਂ ਤੈਨੂੰ ਇਸ ਸ਼ਰਤ ਤੇ ਦੇਣ ਨੂੰ ਤਿਆਰ ਹਾਂ ਜੋ ਤੇਰੇ ਮਰਨ ਮਗਰੋਂ ਸਾਰੀ ਜਾਇਦਾਦ ਤੇ ਤੇਰੀ ਧੀ ਤੇ ਜਵਾਈ ਦਾ ਹੱਕ ਹੋਵੇ।"

ਇਹ ਸੁਣ ਕੇ ਸ਼ਾਈਲਾਕ ਵਡਾ ਘਾਬਰਿਆ, ਕਿਉਂ ਜੋ ਉਸ ਦੀ ਧੀ ਨੇ ਉਸ ਤੋਂ ਚੋਰੀ ਇਕ ਈਸਾਈ ਨਾਲ ਵਿਆਹ ਕਰ ਲੀਤਾ ਸੀ, ਜਿਸ ਲਈ ਸ਼ਾਈਲਾਕ ਨੇ ਫ਼ੈਸਲਾ ਕੀਤਾ ਹੋਇਆ ਸੀ, ਕਿ ਆਪਣੀ ਜਾਇਦਾਦ ਵਿਚੋਂ ਇਕ ਫੁਟੀ ਕੌਡੀ ਵੀ ਧੀ ਨੂੰ ਨਹੀਂ ਦੇਵਾਂਗਾ। ਪ੍ਰੰਤੂ ਹੁਣ ਮਰਦਾ ਕੀ ਨਾ ਕਰਦਾ, ਕਾਨੂੰਨ ਦੀ ਫੇਟ ਵਿਚ ਆ ਗਿਆ ਸੀ ਤੇ ਉਸ ਨੂੰ ਬਚਾਉਣ ਦੀ ਹੁਣ ਕਿਸੇ ਵਿਚ ਵੀ ਤਾਕਤ ਨਹੀਂ ਸੀ। ਲਾਚਾਰ ਉਸ ਨੇ ਇਹ ਸ਼ਰਤ ਮੰਨ ਲਈ ਤੇ ਲਹੂ ਦੇ ਹੰਝੂ ਕੇਰਦਾ ਘਰ ਮੁੜਿਆ।

੬.

ਇਸ ਦੇ ਮਗਰੋਂ ਐਨਤੋਨੀਓ ਨੇ ਤੇ ਬਸੇਨੀਓ ਨੇ ਪੋਰਸ਼ੀਆ ਨੂੰ ਜਿਸ ਨੂੰ ਅਜੇ ਤੋੜੀ ਉਨ੍ਹਾਂ ਨੇ ਪਛਾਣਿਆ ਨਹੀਂ ਸੀ, ਫ਼ੀਸ ਦੇਣੀ ਚਾਹੀ, ਪ੍ਰੰਤੂ ਉਸ ਨੇ ਆਖਿਆ, "ਮੈਂ ਤਾਂ ਇਕ ਪੈਸਾ ਵੀ ਨਹੀਂ ਲਵਾਂਗਾ, ਮੇਰੀ ਫ਼ੀਸ ਆ ਗਈ ਜਦ ਮੈਂ ਇਕ ਬੇਗੁਨਾਹ ਛੁਡਾ ਲੀਤਾ ਹੈ।" ਜਦੋਂ ਉਨ੍ਹਾਂ ਨੇ ਬਹੁਤ ਹੀ ਹਠ ਕੀਤਾ ਤਾਂ ਪੋਰਸ਼ੀਆ ਨੇ ਆਖਿਆ, 'ਜੇ ਕਦੀ ਤੁਸੀਂ ਨਹੀਂ ਛਡਦੇ ਤਾਂ ਇਹ ਆਪਣੇ ਹਥ ਦੀ ਅੰਗੂਠੀ ਆਪਣੀ ਨਿਸ਼ਾਨੀ ਵਜੋਂ ਦੇ ਦਿਓ, ਹੋਰ ਕੋਈ ਫ਼ੀਸ ਮੈਂ ਨਹੀਂ ਲੈਣੀ।"

ਬਸੈਨੀਊ ਹੋਰ ਸਭ ਕੁਝ ਤਾਂ ਦੇ ਸਕਦਾ ਸੀ ਪਰ ਇਹ ਅੰਗੂਠੀ ਉਸ ਦੀ ਵਹੁਟੀ ਦੀ ਨਿਸ਼ਾਨੀ ਸੀ ਤੇ ਉਸ ਨੇ ਵਿਆਹ ਵੇਲੇ ਇਕਰਾਰ ਕੀਤਾ ਸੀ ਜੋ ਇਸ ਤੋਂ ਕਦੇ ਨਹੀਂ ਵਿਛੜੇਗਾ, ਇਸ ਲਈ ਉਸ ਦਾ ਦਿਲ ਡੋਲ ਗਿਆ ਤੇ ਉਸ ਨੇ ਨੌਜਵਾਨ ਵਕੀਲ ਨੂੰ ਆਖਿਆ, "ਤੁਸੀਂ ਇਹ ਨਾ ਮੰਗੋ, ਇਹ ਮੇਰੀਵਹੁਟੀ ਦੀ ਨਿਸ਼ਾਨੀ ਹੈ, ਵੈਨਿਸ ਵਿਚੋਂ ਵਧੀਆ ਤੋਂ ਵਧੀਆ ਅੰਗੂਠੀ ਖ਼ਰੀਦ ਕੇ ਦੇ ਸਕਦਾ ਹਾਂ, ਹੋਰ ਜੋ ਕੁਝ ਚਾਹੋ, ਤੁਹਾਡੀਂ ਭੇਟਾ ਕਰਨ ਨੂੰ ਤਿਆਰ ਹਾਂ, ਪਰ ਇਸ ਤੋਂ ਖਿਮਾ ਕਰੋ।"

ਪੋਰਸ਼ੀਆ ਨੇ ਵਿਗੜ ਕੇ ਆਖਿਆ, "ਸੁਥਰੀ ਕੀਤੀ ਜੇ, ਜਦੋਂ ਮੈਂ ਕੁਝ ਨਹੀਂ ਲੈਂਦਾ ਸੀ ਤਾਂ ਤੁਸੀਂ ਮੇਰੇ ਪਿਛੇ ਹੀ ਪੈ ਗਏ ਸੀ, ਹੁਣ ਜਦੋਂ ਮੈਨੂੰ ਮੰਗਤਾ ਬਣਾ ਚੁਕੇ ਹੋ ਤਾਂ ਬਹਾਨੇ ਕਰਨ ਲਗ ਪਏ ਹੋ। ਜੇ ਕੁਝ ਦੇਣਾ ਜੇ ਤਾਂ ਇਹ ਅੰਗੂਠੀ ਦੇ ਜਾਓ, ਨਹੀਂ ਤਾਂ ਮੈਂ ਕੁਝ ਵੀ ਨਹੀਂ ਲੈਂਦਾ।" ਇਹ ਆਖ ਪੋਰਸ਼ੀਆ ਅਗੇ ਟੁਰ ਪਈ। ਅਖ਼ੀਰ ਐਨਤੋਨੀਊ ਨੇ ਬਸੈਨੀਊ ਨੂੰ ਆਖਿਆ, ਮਾਮੂਲੀ ਗਲ ਹੈ, ਜੇ ਉਹ ਜ਼ਿਦ ਕਰ ਹੀ ਬੈਠਾ ਹੈ ਤਾਂ ਇਹੋ ਹੀ ਦੇ ਦਿਓ। ਵਹੁਟੀ ਨੂੰ ਜਦੋਂ ਦਸੋਗੇ ਜੋ ਤੁਸਾਂ ਨੇ ਕਿਸ ਪੁਰਸ਼ ਨੂੰ ਕਿਸ ਸੇਵਾ ਬਦਲੇ ਦਿਤੀ ਹੈ, ਤਾਂ ਉਹ ਕਦਾਚਿਤ ਨਾਰਾਜ਼ ਨਹੀਂ ਹੋਵੇਗੀ।"

ਲਾਚਾਰ ਬਸੈਨੀਊ ਨੇ ਉਹ ਅੰਗੂਠੀ ਪੋਰਸ਼ੀਆ ਨੂੰ ਦੇ ਦਿਤੀ ਤੇ ਉਸ ਨੇ ਖ਼ੁਸ਼ੀ ਖ਼ੁਸ਼ੀ ਬਲਮੌਂਟ ਵਲ ਕੂਚ ਕੀਤਾ, ਜਿਥੇ ਪੁਜ ਕੇ ਵਕੀਲਾਂ ਦੀ ਪੁਸ਼ਾਕ ਉਤਾਰ ਉਹ ਮੁੜ ਨੌਜਵਾਨ ਪੋਰਸ਼ੀਆ ਬਣ ਗਈ। ਇਕ ਰੋਜ਼ ਮਗਰੋਂ ਐਨਤੋਨੀਊ ਤੇ ਬਸੈਨੀਊ ਵੀ ਬਲਮੌਂਟ ਪੁਜ ਗਏ ਤੇ ਪੋਰਸ਼ੀਆ ਨੇ ਬੜੇ ਪਿਆਰ ਨਾਲ ਉਨ੍ਹਾਂ ਦੀ ਆਉ ਭਗਤ ਕੀਤੀ, ਪ੍ਰੰਤੂ ਬਸੈਨੀਊ ਦਿਲੋਂ ਡਰਦਾ ਸੀ ਜੋ ਜੇ ਕਦੇ ਪੋਰਸ਼ੀਆ ਨੇ ਅੰਗੂਠੀ ਸਬੰਧੀ ਪੁਛ ਗਿਛ ਕੀਤੀ, ਤਾਂ ਕੀ ਉੱਤਰ ਦੇਵੇਗਾ ?

ਦੋਵੇਂ ਮਿੱਤਰ ਤੇ ਪੋਰਸ਼ੀਆ ਬੈਠੇ ਹੋਏ ਗਲਾਂ ਕਰ ਰਹੇ ਸਨ

ਜੋ ਅਚਨਚੇਤ ਪੋਰਸ਼ੀਆ ਦੀ ਨਜ਼ਰ ਆਪਣੇ ਪਤੀ ਦੀ ਉਂਗਲੀ ਤੇ ਜਾ ਪਈ । ਘਬਰਾ ਕੇ ਪੁਛਿਆ, "ਪ੍ਰਾਨ ਨਾਥ ਉਹ ਅੰਗੂਠੀ ਕਿਥੇ ਜੇ ?"

ਬਸੈਨੀਉ ਸਹਿਮ ਗਿਆ, ਪ੍ਰੰਤੂ ਐਨਤੋਨੀਊ ਨੇ ਉੱਤਰ ਦਿਤਾ, "ਉਸ ਵਕੀਲ ਨੇ ਮੰਗ ਲੀਤੀ, ਇਹ ਤਾਂ ਦੇਣੀ ਨਹੀਂ ਸਾਂ ਚਾਹੁੰਦਾ ਪ੍ਰੰਤੂ ਉਹ ਨਰਾਜ਼ ਹੋ ਕੇ ਟੁਰ ਪਿਆ ਸੀ ਤੇ ਉਸ ਦੀ ਸੇਵਾ ਨੂੰ ਮੁਖ ਰਖਦੇ ਹੋਏ ਮੈਂ ਹੀ ਜ਼ੋਰ ਪਾ ਕੇ ਉਹ ਉਨ੍ਹਾਂ ਨੂੰ ਦਿਵਾ ਦਿਤੀ ਸੀ ।" ਪੋਰਸ਼ੀਆ ਨੇ ਲਾਲ ਹੋ ਕੇ ਆਖਿਆ, "ਕਿਤਨੇ ਸ਼ੋਕ ਦੀ ਗੱਲ ਹੈ, ਜੋ ਮੇਰੇ ਕੋਲ ਜੀਂਵਦੇ ਜੀ ਇਸ ਤੋਂ ਨਾ ਵਿਛੜਨ ਦਾ ਪ੍ਰਣ ਕਰ ਗਏ ਸਨ, ਇਕ ਸਾਲ ਵੀ ਪੂਰਾ ਨਾ ਕੀਤਾ ।"

ਬਸੈਨੀਊ ਦਾ ਦਿਲ ਭਰ ਆਇਆ, ਪ੍ਰੰਤੂ ਐਨਤੋਨੀਊ ਨੇ ਆਖਿਆ, "ਇਨ੍ਹਾਂ ਦਾ ਨਹੀਂ ਮੇਰਾ ਕਸੂਰ ਹੈ ।"

ਇਹ ਸੁਣ ਕੇ ਪੋਰਸ਼ੀਆ ਨੇ ਇਕ ਅੰਗੂਠੀ ਐਨਤੋਨੀਊ ਨੂੰ ਦੇਂਦੇ ਹੋਏ ਆਖਿਆ, "ਲਓ ਜੀ, ਇਹ ਹੋਰ ਜੇ, ਆਪਣੇ ਮਿੱਤਰ ਨੂੰ ਦੇ ਕੇ ਸਮਝਾ ਛਡੋ ਕਿ ਸੰਭਾਲ ਕੇ ਰਖੇ। ਫਿਰ ਕਿਸੇ ਵਕੀਲ ਨੂੰ ਨਾ ਦੇ ਬੈਠੇ, ਇਹ ਵਕੀਲ ਲੋਕ ਬੜੇ ਚਲਾਕ ਹੁੰਦੇ ਹਨ !"

ਬਸੈਨੀਊ ਨੇ ਧਿਆਨ ਨਾਲ ਤਕ ਕੇ ਆਖਿਆ, "ਇਹ ਅੰਗੂਠੀ ਤਾਂ ਉਹ ਹੀ ਹੈ ।"

ਪੋਰਸ਼ੀਆ ਨੇ ਆਖਿਆ, "ਤੇ ਫਿਰ ਉਹ ਵਕੀਲ ਕੌਣ ਸੀ ?" ਹੁਣ ਤਾਂ ਵੇਖਣ ਤੇ ਉਨ੍ਹਾਂ ਨੂੰ ਸਾਫ਼ ਮਲੂਮ ਹੋ ਗਿਆ ਜੋ ਇਹ ਪੋਰਸ਼ੀਆ ਹੀ ਸੀ, ਜੋ ਵਕੀਲ ਦੇ ਭੇਸ ਵਿਚ ਵੈਨਸ ਪੁਜ ਐਨਤੋਨੀਊ ਨੂੰ ਬਚਾ ਲਿਆਈ ਹੈ। ਇਸ ਭੇਤ ਦੇ ਖੁਲ੍ਹਣ ਤੇ ਦੋਹਾਂ ਮਿਤਰਾਂ ਦੀ ਖ਼ੁਸ਼ੀ ਦਾ ਅਨੁਮਾਨ ਹੋ ਸਕਦਾ ਹੈ। ਇਹ ਗਲਾਂ ਅਜੇ ਪਈਆਂ ਹੁੰਦੀਆਂ ਹੀ ਸਨ ਜੋ ਖਬਰ ਆ ਗਈ ਕਿ ਐਨਤੋਨੀਊ ਦੇ ਜਹਾਜ਼ ਸੁਖੀ ਸਾਂਦੀ ਪੁਜ ਗਏ ਹਨ ਤੇ ਬਿਉਪਾਰ ਵਿਚ ਉਸ ਨੂੰ ਢੇਰ ਲਾਭ ਹੋਇਆ ਹੈ।

## ੫

# ਤੂਫ਼ਾਨ

ਸ਼ਾਂਤ ਮਹਾਂ ਸਾਗਰ ਦੇ ਅੰਦਰ ਇਕ ਉਜਾੜ ਟਾਪੂ ਨੂੰ ਸ਼ਾਹੋ ਬੁੱਢੀ ਚੁੜੇਲ ਨੇ ਆਪਣੇ ਕਬਜ਼ੇ ਵਿਚ ਕੀਤਾ ਹੋਇਆ ਸੀ । ਉਸ ਚੁੜੇਲ ਦੇ ਮਰ ਜਾਣ ਮਗਰੋਂ ਉਥੇ ਦੋ ਪੁਰਸ਼ ਇਕ ਸੁਫੇਦ ਦਾੜ੍ਹੀਆ ਮਹਾਤਮਾ ਪ੍ਰਹਿਲਾਦ ਤੇ ਦੂਜੀ ਉਸ ਦੀ ਤਿੰਨ ਚਾਰ ਵਰ੍ਹਿਆਂ ਦੀ ਬਾਲ-ਕੁੜੀ ਮੋਹਿਨੀ ਆ ਕੇ ਵਸਨੀਕ ਹੋਏ ।

ਪ੍ਰਹਿਲਾਦ ਪਰਲੇ ਦਰਜੇ ਦਾ ਹਿੰਮਤੀ ਤੇ ਉਦਮੀ ਸੀ। ਭਾਵੇਂ ਉਹ ਉਮਰੋਂ ਤਾਂ ਪਕੇਰਾ ਹੀ ਸੀ, ਪਰ ਫਿਰ ਭੀ ਘਰ ਬਾਰ ਦਾ ਸਾਰਾ ਕੰਮ ਚੰਗੀ ਤਰ੍ਹਾਂ ਨਜਿੱਠਦਾ ਸੀ, ਉਸ ਦੇ ਚਿਹਰੇ ਤੋਂ ਸਦਾ ਖ਼ੁਸ਼ੀ ਦੇ ਚਿੰਨ੍ਹ ਪ੍ਰਗਟ ਹੁੰਦੇ ਸਨ । ਕਰੜੀ ਤੋਂ ਕਰੜੀ ਮੁਸ਼ੱਕਤ ਕਰਦਿਆਂ ਹੋਇਆਂ ਭੀ ਘਬਰਾਂਦਾ ਨਹੀਂ ਸੀ।

ਉਸ ਦੀਆਂ ਮੋਟੀਆਂ ਮੋਟੀਆਂ ਪਰ ਹਿਸੀਆਂ ਹੋਈਆਂ ਅੱਖੀਆਂ ਤੋਂ ਉਦਾਸੀ ਝਲਕਦੀ ਸੀ, ਭਾਵੇਂ ਉਹ ਉਸ ਨੂੰ ਛੁਪਾਉਣ ਲਈ ਵਾਹ ਲਗਦਾ ਟਿੱਲ ਲਾ ਰਿਹਾ ਸੀ। ਕਦੀ ਕਦੀ ਉਸ ਦੀ ਕੁਟੀਆ ਵਿਚੋਂ ਇਹ ਗੀਤ ਇਕ ਭਰਵੀਂ ਜਿਹੀ ਆਵਾਜ਼ ਨਾਲ ਨਿਕਲਦਾ ਤੇ ਗੂੰਜਦਾ ਹੋਇਆ ਲਾਗੇ ਦੇ ਰੁੱਖਾਂ ਥਾਣੀਂ ਡੂੰਘੀਆਂ

ਸ਼ਾਮਾਂ ਵਿਚ ਅਲੋਪ ਹੋ ਜਾਂਦਾ ।

ਨਿੱਘਰ ਗਈ ਮੇਰੇ ਦਿਲ ਦੀ ਵਸਤੀ ।
ਉਜੜ ਗਏ ਮੇਰੇ ਦਿਲ ਦੇ ਖੇੜੇ ।
ਰੌ ਵਤਨਾਂ ਦੀ ਪਰ ਨ ਰੁਮਕੀ,
ਰੁਮਕ ਗਏ ਸਭ ਸਾਕ ਅੰਮੇੜੇ ।
ਨਾ ਦਿਸਿਆ ਮੁੜ ਵਤਨ ਪਿਆਰਾ ।
ਨਾ ਆਈ ਫਿਰ ਵਾ ਵਤਨਾਂ ਦੀ ।
ਤੜਫ ਰਿਹਾ ਮੇਰਾ ਜੀਓ ਵਿਚਾਰਾ,
ਹਾਏ ! ਨਿਹਫਲ ਮੇਰੀ ਜਿੰਦੜੀ ਜਾਂਦੀ ।

ਮੋਹਿਨੀ ਹੀ ਪ੍ਰਹਿਲਾਦ ਦੇ ਉਜੜੇ ਹੋਏ ਦਿਲ ਦੀ ਨਿਸ਼ਾਨੀ ਤੇ ਜੀਵਨ ਦਾ ਸਹਾਰਾ ਸੀ । ਸੱਚ ਪੁੱਛੋ ਤਾਂ ਮੋਹਿਨੀ ਹੀ ਉਸ ਦੇ ਸੁੱਕੇ ਹੋਏ ਪਿੰਜਰ ਵਿਚ ਜਾਨ ਸੀ ।

ਪ੍ਰਹਿਲਾਦ ਦੀ ਕੁੱਲੀ ਦੇ ਲਾਗੇ ਹੀ ਇਕ ਘਣੀ ਰੱਖ ਵਿਚ ਇਕ ਹੋਰ ਜੀਵ ਰਹਿੰਦਾ ਸੀ, ਜਿਹੜਾ ਸਦਾਉਂਦਾ ਤੇ ਆਪਣੇ ਆਪ ਨੂੰ ਮਨੁੱਖ ਹੀ ਸੀ, ਪਰ ਇਹੋ ਜਿਹੇ ਕਰੂਪ ਤੇ ਡਰਾਉਣੇ ਭੂਤ ਨੂੰ ਮਨੁੱਖ ਸੱਦਣਾ ਮਨੁੱਖ ਜਾਤੀ ਦੀ ਹੇਠੀ ਹੈ । ਇਸ ਦਾ ਨਾਉਂ ਕਾਲਾ ਸੀ ਤੇ ਇਹ ਉਸੇ ਬੁੱਢੀ ਚੁੜੇਲ ਦਾ ਪੁੱਤਰ ਸੀ ਜੋ ਪ੍ਰਹਿਲਾਦ ਦੇ ਇਸ ਟਾਪੂ ਵਿਚ ਪੁਜਣ ਤੋਂ ਪਹਿਲਾਂ ਹੀ ਮਰ ਚੁਕੀ ਸੀ । ਇਕ ਰੋਜ਼ ਪ੍ਰਹਿਲਾਦ ਦੀ ਨਜ਼ਰ ਉਸ ਤੇ ਪਈ ਤੇ ਉਹ ਉਸ ਨੂੰ ਘਰ ਲੈ ਆਏ ਤੇ ਉਸ ਨੂੰ ਪੜ੍ਹਾਉਣ ਦਾ ਬੜਾ ਜਤਨ ਕੀਤਾ, ਪਰ ਇਸ ਕੰਮ ਵਿਚ ਸਫ਼ਲਤਾ ਨਾ ਵੇਖ ਕੇ ਉਸ ਤੋਂ ਨੌਕਰਾਂ ਦਾ ਕੰਮ ਲੈਣ ਲੱਗ ਪਏ। ਸੱਚੀ ਗੱਲ ਤਾਂ ਇਹ ਹੈ ਕਿ ਉਹ ਲਾਇਕ ਭੀ ਨੌਕਰੀ ਚਾਕਰੀ ਦੇ ਹੀ ਸੀ ।

ਪ੍ਰਹਿਲਾਦ ਤੇ ਉਸ ਦੀ ਧੀ ਦੋਵੇਂ ਹੀ ਇਕ ਗੁਫ਼ਾ ਅੰਦਰ ਰਹਿੰਦੇ ਸਨ । ਪਿਤਾ ਦਾ ਬਹੁਤ ਸਾਰਾ ਸਮਾਂ ਜਾਦੂ-ਗਰੀ ਦੀਆਂ

ਕਿਤਾਬਾਂ ਦੇ ਪੜ੍ਹਨ ਵਿਚ ਬੀਤਦਾ ਸੀ ਅਤੇ ਇਹ ਵਿਦਿਆ ਉਸ ਟਾਪੂ ਵਿਚ ਉਸ ਦੇ ਚੰਗੇ ਕੰਮ ਆਈ। ਇਸ ਦੇ ਤੁਫ਼ੈਲ ਹੀ ਉਸ ਨੇ ਬਹੁਤ ਸਾਰੇ ਉਨ੍ਹਾਂ ਸੂਖਮ ਜੀਵਾਂ ਦੀ ਬੰਦ-ਖਲਾਸੀ ਕੀਤੀ, ਜਿਨ੍ਹਾਂ ਨੂੰ ਉਸ ਦੇ ਉਥੇ ਆਉਣ ਤੋਂ ਪਹਿਲਾਂ ਆਪਣੇ ਹੁਕਮਾਂ ਦੇ ਭੰਗ ਕਰਨ ਦੇ ਦੋਸ਼ ਵਿਚ ਸ਼ਾਹੋਂ ਨੇ ਬ੍ਰਿਛਾਂ ਦੇ ਮੁੱਢਾਂ ਵਿਚ ਕੈਦ ਕੀਤਾ ਹੋਇਆ ਸੀ।

ਉਸ ਦੇ ਇਸ ਪਰਉਪਕਾਰ ਦੇ ਕਾਰਨ ਉਹ ਸਾਰੇ ਜੀਵ ਇਸ ਦੇ ਧੰਨਵਾਦੀ ਸਨ ਤੇ ਉਸ ਨਾਲ ਦਿਲੋਂ ਹਿੱਤ ਕਰਦੇ ਸਨ। ਇਨ੍ਹਾਂ ਸਾਰਿਆਂ ਦਾ ਸਰਦਾਰ ਅਰਬੇਲ ਸੀ, ਜਿਹੜਾ ਸਦਾ ਉਸ ਦੇ ਹੁਕਮ ਵਿਚ ਤਿਆਰ ਬਰ ਤਿਆਰ ਰਹਿੰਦਾ ਸੀ। ਇਸ ਜੀਵ ਵਿਚ ਦੂਜਿਆਂ ਤੋਂ ਲੋਪ ਹੋ ਕੇ ਹਵਾ ਵਿਚ ਉਡਣ ਦੀ ਸ਼ਕਤੀ ਤੋਂ ਸਿਵਾ ਬਹੁਤੇਰੇ ਹੋਰ ਭੀ ਗੁਣ ਸਨ। ਜਦੋਂ ਉਹ ਚਾਹੁੰਦਾ ਕਿਤਨੇ ਹੀ ਰੂਪ ਵਟਾ ਲੈਂਦਾ ਤੇ ਕਿਸੇ ਨੂੰ ਪਤਾ ਹੀ ਨਾ ਲਗਦਾ ਕਿ ਉਹ ਕੌਣ ਹੈ। ਜਦ ਕਦੇ ਕਾਲਾ ਪ੍ਰਹਿਲਾਦ ਦੇ ਕੰਮ ਵਿਚ ਢਿੱਲ ਮੱਠ ਕਰਦਾ ਤਾਂ ਉਸ ਦੀ ਖ਼ਬਰ ਲੈਣ ਲਈ ਅਰਬੇਲ ਨੂੰ ਹੀ ਭੇਜਿਆ ਜਾਂਦਾ ਹੈ।

ਜੇ ਸੁਖਾਂ ਦੇ ਦਿਨ ਸਦਾ ਨਹੀਂ ਰਹਿੰਦੇ ਤਾਂ ਦੁਖਾਂ ਦੇ ਦਿਨ ਭੀ ਗੁਜ਼ਰ ਜਾਂਦੇ ਹਨ। ਏਸੇ ਤਰ੍ਹਾਂ ਹੀ ਸਮਾਂ ਬੀਤਦਾ ਗਿਆ। ਪ੍ਰਹਿਲਾਦ ਭਾਵੇਂ ਇਕੱਲਾ ਹੀ ਸੀ, ਪਰ ਫਿਰ ਭੀ ਅੱਗੇ ਨਾਲੋਂ ਵਧੇਰੇ ਚਾਅ ਨਾਲ ਕੰਮ ਕਰਦਾ ਤੇ ਦਿਨ ਕਟੀ ਕਰਦਾ ਰਿਹਾ। ਮੋਹਿਨੀ ਪੂਰੇ ਸੋਲ੍ਹਾਂ ਵਰ੍ਹਿਆਂ ਦੀ ਹੋ ਚੁੱਕੀ ਸੀ। ਯਾਰਾਂ ਵਰ੍ਹੇ ਪ੍ਰਹਿਲਾਦ ਦੇ ਸ਼ਾਂਤ ਚਿੱਤ ਹੋਣ ਦੇ ਕਾਰਨ ਲੰਘਦੇ ਨਜ਼ਰ ਨਾ ਆਏ।

ਇਕ ਦਿਨ ਬੁੱਢਾ ਪ੍ਰਹਿਲਾਦ ਸਮੁੰਦਰ ਦੇ ਕੰਢੇ ਬੈਠਾ ਹੋਇਆ ਧਰਤੀ ਤੇ ਕੋਈ ਜਾਦੂਗਰੀ ਦੇ ਚਿਤ੍ਰ ਲੀਕ ਰਿਹਾ ਸੀ ਮੋਹਿਨੀ ਨਾਲ ਦੇ ਇਕ ਵੱਡੇ ਸਾਰੇ, ਕਾਲੇ ਜਹੇ ਪੱਥਰ ਤੇ ਬੈਠੀ ਪਿਤਾ ਵੱਲ ਨੀਝ ਲਾ ਕੇ ਤੱਕ ਰਹੀ ਸੀ। ਪੌਣ ਦੇ ਇਕੋ ਫਰਾਟੇ ਨੇ ਉਸ ਦੇ ਸਿਰ ਤੋਂ ਪੱਲੇ ਦੀ ਕੰਨੀ ਖਿਸਕਾ ਦਿਤੀ, ਪਰ ਮੋਹਨੀ ਨੂੰ

ਕੁਝ ਪਤਾ ਨਾ ਲੱਗਾ, ਉਹ ਧਰਤੀ ਵਾਲੇ ਚਿਤ੍ਰ ਨੂੰ ਧਿਆਨ ਨਾਲ ਵੇਖ ਰਹੀ ਸੀ।

ਸਮੁੰਦਰ ਵਿਚ ਜ਼ੋਰ ਦਾ ਤੂਫ਼ਾਨ ਵਗ ਰਿਹਾ ਸੀ; ਪਾਣੀ ਦੀਆਂ ਲਹਿਰਾਂ ਉੱਚੀਆਂ ਉੱਚੀਆਂ ਉਠ ਕੇ ਸਮੁੰਦਰ ਦੇ ਪਾਣੀ ਨੂੰ ਝੱਗੋ ਝੱਗ ਕਰ ਰਹੀਆਂ ਸਨ। ਇਸ ਭਿਆਨਕ ਸਮੇਂ ਅਚਾਨਕ ਹੀ ਲਹਿਰਾਂ ਦੇ ਵਿਚਕਾਰ ਇਕ ਜਹਾਜ਼ ਨੂੰ ਡੱਕੋ ਡੋਲੇ ਖਾਂਦਿਆਂ ਵੇਖ ਕੇ ਮੋਹਿਨੀ ਦਾ ਦਿਲ ਕੰਬ ਉਠਿਆ। ਉਹ ਤ੍ਰਬਕ ਉੱਠੀ ਤੇ ਕੰਬਦੀ ਹੋਈ ਆਵਾਜ਼ ਨਾਲ ਆਖਣ ਲੱਗੀ,—"ਹੇ ਪਿਤਾ ਜੀਓ! ਆਪਣੀ ਵਿਦਿਆ ਦੀ ਸ਼ਕਤੀ ਨਾਲ ਕਿਰਪਾ ਕਰਕੇ ਇਸ ਤੂਫ਼ਾਨ ਨੂੰ ਬੰਦ ਕਰੋ ਤੇ ਉਸ ਜਹਾਜ਼ ਦੇ ਬੰਦਿਆਂ ਨੂੰ ਬਚਾ ਲਵੋ! ਮੈਨੂੰ ਉਨ੍ਹਾਂ ਤੇ ਡਾਢਾ ਤਰਸ ਆਉਂਦਾ ਹੈ। ਪਿਤਾ ਜੀ! ਮੇਰੇ ਚੰਗੇ ਪਿਤਾ ਜੀ!"

ਮੋਹਿਨੀ ਦੇ ਭੋਲੇਪਣ ਨੂੰ ਵੇਖ ਕੇ ਬੁੱਢਾ ਕੁਝ ਖਿੜਿਆ ਤੇ ਇਕ ਉਦਾਸ ਹਾਸਾ ਹੱਸਿਆ। ਮੋਹਿਨੀ ਦਾ ਸਿਰ ਚੁਮ ਕੇ ਬੋਲਿਆ,—"ਪੁਤ੍ਰੀ! ਨਿਸਚੇ ਰਖ, ਘਬਰਾਉਣ ਦੀ ਲੋੜ ਨਹੀਂ ਰਬ ਭਲੀ ਕਰੇਗਾ। ਮੇਰੀ ਸਮਝ ਵਿਚ ਹੁਣ ਉਹ ਸਮਾਂ ਆ ਗਿਆ ਹੈ ਕਿ ਮੈਂ ਤੈਨੂੰ ਦਸਾਂ ਜੋ ਕਿਵੇਂ ਯਾਰਾਂ ਵਰ੍ਹੇ ਹੋਏ ਮੈਂ ਤੇ ਤੂੰ ਇਸ ਟਾਪੂ ਵਿਚ ਪੁੱਜੇ ਸਾਂ।"

ਮੋਹਿਨੀ ਉਸੇ ਪੱਥਰ ਪੁਰ ਬੈਠ ਗਈ ਤੇ ਵਡੇ ਧਿਆਨ ਨਾਲ ਪਿਤਾ ਦੀ ਵਾਰਤਾ ਸੁਣਨ ਲਗੀ।

"ਪੁਤ੍ਰੀ! ਬਾਰਾਂ ਵਰ੍ਹੇ ਬੀਤੇ ਹਨ, ਜਦੋਂ ਮੈਂ ਮਾਹੀ ਪੁਰ ਦੇਸ ਦਾ ਰਾਜਾ ਸਾਂ ਤੇ ਲੱਖਾਂ ਬੰਦੇ ਮੇਰੀ ਪਰਜਾ ਸਨ, ਪਰੰਤੂ ਮੇਰੀ ਰੁਚੀ ਜਾਦੂ ਦੀ ਵਿਦਿਆ ਵਲ ਵਧੇਰੇ ਸੀ। ਇਸੇ ਲਈ ਰਾਜ ਦਾ ਸਾਰਾ ਕੰਮ ਮੈਂ ਆਪਣੇ ਨਿਕੇ ਭਰਾ ਅਨੰਤ ਦੇ ਹਵਾਲੇ ਕੀਤਾ ਹੋਇਆ ਸੀ। ਉਫ! ਅਨੰਤ ਨੇ ਮੇਰੇ ਨਾਲ ਧਰੋਹ ਕੀਤਾ ਤੇ ਆਪ ਤਖ਼ਤ ਲੈਣ ਦੀਆਂ ਗੋਂਦਾਂ ਗੁੰਦਣ ਲਗਾ। ਗਵਾਂਢੀ ਦੇਸ ਨੀਲਾ ਬਾਦ ਦੇ

ਰਾਜੇ ਅਰਜਨ ਤੋਂ ਸਹਾਇਤਾ ਲੈ ਕੇ ਇਕ ਹਨੇਰੀ ਰਾਤ ਨੂੰ ਵੈਰੀਆਂ ਨੇ ਮੈਨੂੰ ਤੇ ਤੈਨੂੰ ਇਕ ਟੁਟੀ ਫੁਟੀ ਬੇੜੀ ਵਿਚ ਪਾ ਕੇ ਸਮੁੰਦਰ ਵਿਚ ਠੇਹਲ ਦੇਣ ਦਾ ਮਨਸੂਬਾ ਕੀਤਾ ਤਾਂ ਜੁ ਅਸੀਂ ਸਾਗਰ ਦੀ ਭੇਟ ਹੋ ਜਾਈਏ।"

ਏਨਾ ਕਹਿ ਕੇ ਬੁੱਢੇ ਨੂੰ ਗਚ ਆ ਗਿਆ, ਕਿਸੇ ਪੁਰਾਣੀ ਯਾਦ ਨੇ ਦਿਲ ਨੂੰ ਠੀਸ ਲਾਈ। ਅੱਖੀਆਂ ਨੇ ਦੋ ਮੋਟੇ ੨ ਅਥਰੂ ਉਸ ਸੁਹਾਵੇ ਵਤਨ ਦੀ ਯਾਦ ਤੇ ਨਿਛਾਵਰ ਕਰ ਦਿਤੇ। ਅੱਖੀਆਂ ਮੀਟੀਆਂ ਗਈਆਂ ਤੇ ਕਿਸੇ ਅਰਸ਼ੀ ਤਾਕਤ ਨੇ ਪਿਆਰੇ ਵਤਨ ਦਾ ਸਾਰਾ ਨਕਸ਼ਾ ਅੱਖੀਆਂ ਅਗੇ ਪੇਸ਼ ਕਰ ਦਿਤਾ। ਪ੍ਰਹਿਲਾਦ ਇਕ ਵਾਰੀ ਫੇਰ ਕੰਬ ਉਠਿਆ ਤੇ ਇਕ ਲੰਮਾ ਸਾਹ ਲੈ ਬੋਲਿਆ, "ਅਰਜਨ ਦੇ ਇਕ ਵਜ਼ੀਰ ਗਨਪਤ ਦੇ ਜ਼ੁਮੇ ਏਹ ਕੰਮ ਲਗਾ ਪਰ ਉਸ ਨੇ ਤਰਸ ਖਾ ਕੇ ਬੇੜੀ ਵਿਚ ਕੁਝ ਰਸਦ ਪਾਣੀ, ਕਪੜੇ ਤੇ ਕੁਝ ਪੁਸਤਕ ਜਿਹੜੇ ਮੈਨੂੰ ਦੁਨੀਆਂ ਦੀਆਂ ਸਭ ਵਸਤਾਂ ਤੋਂ ਪਿਆਰੇ ਸਨ, ਰਖ ਦਿਤੇ। ਦੇਵਨੇਤ ਬੇੜੀ ਇਸ ਟਾਪੂ ਦੇ ਕੰਢੇ ਆ ਲਗੀ ਤੇ ਅਸਾਂ ਇਸ ਉਜਾੜ ਟਾਪੂ ਵਿਚ ਕਦਮ ਰਖੇ। ਇਸ ਗਲ ਨੂੰ ਬਾਰਾਂ ਸਾਲ ਹੋ ਗਏ ਹਨ ਤੇ ਉਸ ਦਿਨ ਤੋਂ ਮੈਂ ਤੇਰੇ ਪਾਲਣ ਪੋਸਣ ਤੇ ਪੜ੍ਹਾਉਣ ਦੇ ਕੰਮ ਵਿਚ ਲਗਾ ਹੋਇਆ ਹਾਂ ਤੇ ਉਨ੍ਹਾਂ ਪੁਸਤਕਾਂ ਦੀ ਸਹਾਇਤਾ ਨਾਲ ਜਿਹੜੀਆਂ ਇਸ ਵੇਲੇ ਮੇਰੇ ਕੋਲ ਹਨ, ਮੈਂ ਜਾਦੂ ਦੀ ਵਿਦਿਆ ਵਿਚ ਨਿਪੁੰਨ ਹੋ ਗਿਆ ਹਾਂ। ਹੁਣ ਉਹ ਬੰਦੇ ਜੋ ਉਸ ਡਕੋ ਡੋਲੇ ਖਾਂਦੇ ਜਹਾਜ਼ ਵਿਚ ਹਨ, ਮੇਰੇ ਪੁਰਾਣੇ ਵੈਰੀ ਹਨ ਤੇ ਅਜ ਰੱਬ ਸਬੱਬੀ ਮੇਰੇ ਅੜਿਕੇ ਚੜ੍ਹੇ ਹਨ ਨੀਲਾ ਬਾਦ ਦੇ ਰਾਜੇ ਅਰਜਨ ਨੇ ਆਪਣੀ ਧੀ ਦਾ ਨਾਤਾ ਸਮੁੰਦਰੋਂ ਪਾਰ ਇਕ ਸ਼ਹਿਜ਼ਾਦੇ ਨਾਲ ਕੀਤਾ ਸੀ ਤੇ ਹੁਣ ਉਸ ਨੂੰ ਛਡ ਕੇ ਆਪਣੇ ਸਾਥੀਆਂ ਸਮੇਤ ਮੁੜ ਰਿਹਾ ਹੈ ਉਸ ਦੇ ਨਾਲ ਮੇਰਾ ਲੂਣ ਹਰਾਮੀ ਭਰਾ ਅਨੰਤ, ਸ਼ਿਵ ਦੱਤ, ਨੀਲਾ ਬਾਦ ਦਾ ਰਾਜ ਕੁਮਾਰ ਪਰਮਾ

ਨੰਦ ਤੇ ਮੇਰੇ ਉਪਰ ਤਰਸ ਖਾਣ ਵਾਲਾ ਵਜ਼ੀਰ ਗਨਪਤ ਹਨ। ਮੈਂ ਹੀ ਆਪਣੀ ਵਿਦਿਆ ਦੀ ਸ਼ਕਤੀ ਨਾਲ ਸਮੁੰਦਰ ਵਿਚ ਤੂਫ਼ਾਨ ਖੜਾ ਕਰ ਕੇ ਇਸ ਜਹਾਜ਼ ਨੂੰ ਇਸ ਪਾਸੇ ਵਲ ਲਿਆਂਦਾ ਹੈ।''

ਪ੍ਰਹਿਲਾਦ ਆਪਣੀ ਦਰਦ ਕਹਾਣੀ ਸੁਣਾਂਦਾ ਰਿਹਾ, ਪ੍ਰੰਤੂ ਮੋਹਿਨੀ ਦੀਆਂ ਅੱਖੀਆਂ ਲਹਿਰਾਂ ਦੇ ਥਪੜ ਖਾਂਦੇ ਜਹਾਜ਼ ਵਲ ਹੀ ਲਗੀਆਂ ਰਹੀਆਂ। ਭਾਵੇਂ ਇਹ ਤੂਫ਼ਾਨ ਪ੍ਰਹਿਲਾਦ ਨੇ ਆਪ ਹੀ ਲਿਆਂਦਾ ਸੀ, ਪਰ ਉਹ ਵੀ ਵੈਰੀਆਂ ਨੂੰ ਜਾਨੋਂ ਮੁਕਾਣਾ ਨਹੀਂ ਸੀ ਚਾਹੁੰਦਾ।

ਉਸ ਦਾ ਭਾਵ ਇਹ ਸੀ ਜੋ ਵੈਰੀਆਂ ਨੂੰ ਆਪਣੀ ਕਰਤੂਤ ਚੇਤੇ ਆ ਜਾਏ, ਤੇ ਆਪਣੇ ਕੁਕਰਮ ਦੀ ਤੋਬਾ ਕਰਨ ` ਉਹ ਉਨ੍ਹਾਂ ਨੂੰ ਖਿਮਾ ਕਰ ਦੇਵੇ। ਇਸ ਨੂੰ ਸਿਰੇ ਚੜ੍ਹਾਨ ਲਈ ਜਿੰਨਾਂ ਦੇ ਸਰਦਾਰ ਅਰਬੇਲ ਨੂੰ ਉਸ ਨੇ ਨੀਯਤ ਕੀਤਾ ਸੀ ਤੇ ਉਸ ਨੇ ਹੀ ਤੂਫ਼ਾਨ ਤੇ ਹਨੇਰੀ ਵਗਾਈ ਸੀ। ਇਥੇ ਹੀ ਬਸ ਨਹੀਂ, ਮਾਲਕ ਦੇ ਹੁਕਮ ਅਨੁਸਾਰ ਉਸ ਨੇ ਜਹਾਜ਼ ਵਿਚ ਰਾਜੇ ਤੇ ਉਸ ਦੇ ਸਾਥੀਆਂ ਨੂੰ ਇਉਂ ਡਰਾਇਆ ਜੋ ਉਨ੍ਹਾਂ ਨੂੰ ਸਮੁੰਦਰ ਵਿਚ ਛਾਲਾਂ ਮਾਰਨੀਆਂ ਪਈਆਂ, ਪਰ ਇਸੇ ਅਰਬੇਲ ਦੇ ਸਦਕੇ ਉਹ ਅੱਡ ਅੱਡ ਥਾਵਾਂ ਤੇ ਕੰਢੇ ਜਾ ਲਗੇ ਤੇ ਉਨ੍ਹਾਂ ਦਾ ਵਾਲ ਵੀ ਵਿੰਗਾ ਨਾ ਹੋਇਆ।

ਨੀਲਾ ਬਾਦ ਦਾ ਰਾਜ ਕੁਮਾਰ ਪਰਮਾਨੰਦ ਜਦ ਕੰਢੇ ਲਗਾ ਤਾਂ ਉਸ ਦੇ ਕੰਨਾਂ ਵਿਚ ਕਿਸੇ ਦੇ ਗੀਤ ਗਾਣ ਦੀ ਆਵਾਜ਼ ਪਈ। ਇਧਰ ਉਧਰ ਵੇਖਣ ਤੇ ਭੀ ਉਸ ਨੂੰ ਗਾਣ ਵਾਲੇ ਦਾ ਪਤਾ ਤਾਂ ਨਾ ਲਗਾ, ਪਰ ਮਿੱਠਾ ਮਿੱਠਾ ਰਾਗ ਸੁਣਾਈ ਦੇਂਦਾ ਹੀ ਰਿਹਾ।

ਉਸੇ ਆਵਾਜ਼ ਦੇ ਪਿਛੇ ਪਿਛੇ ਟੁਰਦਿਆਂ ਉਹ ਉਸ ਥਾਂ ਤੇ ਪੁੱਜਾ, ਜਿਥੇ ਪ੍ਰਹਿਲਾਦ ਤੇ ਮੋਹਿਨੀ ਬੈਠੇ ਗਲਾਂ ਕਰਦੇ ਸਨ। ਛੁਪ ਕੇ ਉਸ ਪੱਥਰ ਦੇ ਪਿਛੇ ਬੈਠ ਗਿਆ, ਜਿਸ ਪੁਰ ਮੋਹਿਨੀ ਬੈਠੀ ਹੋਈ ਸੀ। ਡਾਢੇ ਧਿਆਨ ਨਾਲ ਮਿੱਠੇ ਤੇ ਦਿਲ-ਖਿਚਵੇਂ ਗੀਤ ਨੂੰ

ਸੁਣਨ ਲਗਾ ।

ਆਵਾਜ਼ ਐਸੀ ਮਧੁਰ ਤੇ ਮਨਮੋਹਣੀ ਸੀ, ਜੋ ਪਰਮਾ ਨੰਦ ਵਜਦ ਵਿਚ ਆ ਗਿਆ । ਕੋਈ ਜਾਦੂ ਫਿਰ ਗਿਆ । ਪਰਮਾਨੰਦ ਨੇ ਸਾਰੀ ਉਮਰ ਵਿਚ ਇਹੋ ਜਿਹਾ ਪਰਮਾ ਅਨੰਦ ਨਹੀਂ ਲਿਆ ਸੀ,ਜੋ ਉਸਨੂੰ ਇਕ ਘੜੀ ਵਿਚ ਉਸ ਪ੍ਰੇਮ ਸਰੋਵਰ ਦੇ ਕੰਢੇ ਬਹਿ ਕੇ ਪ੍ਰਾਪਤ ਹੋਇਆ । ਆਵਾਜ਼ ਥੰਮੀ, ਪਰਮਾਨੰਦ ਤ੍ਰਬਕ ਉਠਿਆ, ਜਿਵੇਂ ਕੋਈ ਡੂੰਘੀ ਨੀਂਦ ਵਿਚੋਂ ਸਵਰਗ ਦੇ ਸੁਪਨੇ ਲੈਂਦਾ ਹੋਇਆ ਉੱਠਦਾ ਹੈ । ਫਿਰ ਅੱਖੀਆਂ ਮੀਟੀਆਂ ਪਰ ਕੋਈ ਆਵਾਜ਼ ਨਾ ਆਈ । ਚਕ੍ਰਿਤ ਹੋ ਕੇ ਉੱਠਿਆ ਤੇ ਮੋਹਿਨੀ ਦੀ ਨਜ਼ਰ ਅਚਾਨਕ ਪਰਮਾ ਨੰਦ ਤੇ ਆ ਪਈ ਦਿਲ ਵਿਚ ਇਕ ਡਾਢੀ ਚਸਕ ਉੱਠੀ ਤੇ ਸੂਲੀ ਵਾਂਗੂੰ ਸੀਨੇ ਵਿਚ ਖੁਭ ਗਈ । ਇਕੋ ਨਜ਼ਰ ਨੇ ਹਾਂ ! ਹਾਂ ! ਇਕੋ ਨਜ਼ਰ ਨੇ ਦਿਲ ਖੋਹ ਲੀਤਾ ।

ਦਿਲ ਦਿਲਾਂ ਦੇ ਸਾਖੀ ਹੁੰਦੇ ਹਨ । ਮੋਹਿਨੀ ਦੀ ਮਨ-ਮੋਹਿਨੀ ਸੂਰਤ ਨੇ ਪਰਮਾ ਨੰਦ ਦੇ ਦਿਲ ਉਤੇ ਵੀ ਜਾਦੂ ਦਾ ਅਸਰ ਕੀਤਾ ਅਤੇ ਉਹ ਵੀ ਦਿਲ ਦੇ ਬੈਠਾ। ਅੱਖਾਂ ਹੀ ਅੱਖਾਂ ਵਿਚ ਦਿਲਾਂ ਦੇ ਭੇਦ ਦਸ ਦਿਤੇ ਗਏ । ਪ੍ਰੇਮ ਦੇਵਤਾ ਦੀ ਦਰਗਾਹ ਵਿਚ ਦੋਵੇਂ ਦਿਲ ਕੁਰਬਾਨੀ ਲਈ ਹਾਜ਼ਰ ਹੋ ਗਏ। ਪ੍ਰਹਿਲਾਦ ਦਿਲੋਂ ਚਾਹੁੰਦਾ ਤਾਂ ਸੀ ਜੋ ਮੋਹਿਨੀਤੇ ਪਰਮਾ ਨੰਦ ਦਾ ਆਪੋ ਵਿਚ ਪਿਆਰ ਪੈਜਾਵੇ ਤੇ ਉਹਨਾਂ ਦਾ ਵਿਆਹ ਹੋ ਜਾਵੇ, ਪ੍ਰੰਤੂ ਨੌਜਵਾਨ ਦੇ ਸਚੇ ਪ੍ਰੇਮ ਦੀ ਪ੍ਰੀਖਿਆ ਕਰਨ ਲਈ ਉਸ ਨੇ ਉਨ੍ਹਾਂ ਦੇ ਰਾਹ ਵਿਚ ਰੋੜੇ ਅਟਕਾਏ।

ਮੋਹਿਨੀ ਦੇ ਅਗੇ ਉਸ ਨੇ ਪਰਮਾ ਨੰਦ ਦੀ ਹੇਠੀ ਦੀਆਂ ਬਹੁਤ ਸਾਰੀਆਂ ਗਲਾਂ ਕੀਤੀਆਂ ਤੇ ਕੁੜੀ ਦੇ ਦਿਲ ਦੀ ਬੁਝ ਕੇ ਘੂਰ ਕੇ ਆਖਣ ਲਗਾ—"ਤੈਨੂੰ ਇਹ ਰਾਜਕੁਮਾਰ ਤਦ ਹੀ ਚੰਗਾ ਲਗਦਾ ਹੈ ਜੇ ਤੂੰ ਕੋਈ ਹੋਰ ਇਸ ਤੋਂ ਚੰਗਾ ਪੁਰਸ਼ ਵੇਖਿਆ ਨਹੀਂ । ਨਹੀਂ ਤਾਂ ਇਹ ਤਾਂ ਕੋਈ ਚੀਜ਼ ਹੀ ਨਹੀਂ ।" ਇਸ ਦੇ

ਉਪਰੰਤ ਆਪਣੇ ਜਾਦੂ ਦੇ ਬਲ ਨਾਲ ਪਰਮਾਨੰਦ ਨੂੰ ਗੁਫਾ ਵਿਚ ਕੈਦ ਕਰ ਕੇ ਭਾਰੀਆਂ ੨ ਲਕੜੀਆਂ ਢੋਣ ਦੇ ਕੰਮ ਤੇ ਲਾ ਦਿਤਾ। ਉਨ੍ਹਾਂ ਦੋਹਾਂ ਨੂੰ ਉੱਤੇ ਛਡ ਕੇ ਉਹ ਆਪ ਦੂਜੇ ਕਮਰੇ ਵਿਚ ਚਲਾ ਗਿਆ, ਜਿਥੋਂ ਛੁਪ ਕੇ ਉਹ ਉਨ੍ਹਾਂ ਨੂੰ ਵੇਖ ਸਕਦਾ ਸੀ ਤੇ ਉਨ੍ਹਾਂ ਦੀ ਸਾਰੀ ਗਲ ਬਾਤ ਸੁਣ ਸਕਦਾ ਸੀ।

ਰਾਜਿਆਂ ਦੇ ਪੁੱਤਰਾਂ ਨੇ ਭਲਾ ਇਹੋ ਜਿਹੇ ਕੰਮ ਕਦ ਕੀਤੇ ਹੁੰਦੇ ਨੇ। ਛੇਤੀ ਹੀ ਉਹ ਥੱਕ ਗਿਆ। ਉਸ ਨੂੰ ਹਫਦੇ ਵੇਖ ਕੇ ਮੋਹਿਨੀ ਨੇ ਆਖਿਆ–"ਪਿਤਾ ਹੋਰੀਂ ਪੜ੍ਹਨ ਦੇ ਕੰਮ ਵਿਚ ਰੁੱਝੇ ਹੋਏ ਹਨ, ਤਿੰਨ ਘੰਟੇ ਉਥੇ ਹੀ ਰਹਿਣਗੇ ਤੁਸੀਂ ਰਤੀ ਕੁ ਬੈਠ ਕੇ ਸਾਹ ਕਢ ਲਓ।" ਪ੍ਰੰਤੂ ਪਰਮਾ ਨੰਦ ਡਰਦਾ ਸੀ ਕਿ ਜੇ ਕਦੇ ਪ੍ਰਹਿਲਾਦ ਨੇ ਉਸ ਨੂੰ ਬੈਠਿਆਂ ਵੇਖ ਲਿਆ, ਤਾਂ ਉਸ ਦੀ ਖੈਰ ਨਹੀਂ ਹੋਵੇਗੀ, ਜਾਂ ਜੇ ਕਦੇ ਨੀਅਤ ਸਮੇਂ ਵਿਚ ਉਹ ਕੰਮ ਨਾ ਮੁਕਾ ਸਕਿਆ ਤਾਂ ਉਸ ਦੀ ਚੰਗੀ ਖੁੰਬ ਠਪੀ ਜਾਵੇਗੀ, ਇਸ ਲਈ ਉਸ ਨੇ ਕੰਮ ਨਾ ਛਡਿਆ। ਇਸ ਤੇ ਮੋਹਿਨੀ ਨੇ ਪਿਆਰ ਨਾਲ ਆਖਿਆ, "ਜੇ ਤੁਸੀਂ ਕੰਮ ਦੇ ਨਾ ਮੁੱਕਣ ਤੋਂ ਡਰਦੇ ਹੋ ਤਾਂ ਤੁਸੀਂ ਘੜੀ ਕੁ ਆਰਾਮ ਕਰ ਲਓ, ਤੁਹਾਡੀ ਥਾਂ ਮੈਂ ਲੱਕੜਾਂ ਢੋਂਦੀ ਹਾਂ।" ਦਿਲਾਂ ਦੀ ਖਿਚ ਕਿੰਨੀ ਡਾਢੀ ਹੁੰਦੀ ਏ। ਮੋਹਿਨੀ ਨੇ ਪਰਮਾ ਨੰਦ ਦੀ ਪੀੜਾ ਨੂੰ ਜਾਣ ਲਿਆ, ਕਿਉਂ ਜੁ ਉਹ ਉਸ ਨੂੰ ਆਪਣਾ ਮੰਨ ਚੁਕੀ ਸੀ, ਜੋਤ ਇਕ ਹੋ ਚੁਕੀ ਸੀ, ਭਾਵੇਂ ਸਰੀਰ ਦੋ ਵਖੋ ਵਖ ਹੀ ਸਨ। ਮੁਹੱਬਤ, ਮੁਹੱਬਤ ਦੀ ਖਾਹਵੂ ਹੁੰਦੀ ਹੈ। ਪ੍ਰੇਮ, ਪ੍ਰੇਮ ਦਾ ਮਤਵਾਲਾ ਹੁੰਦਾ ਹੈ। ਪ੍ਰੇਮ ਦੀ ਇਕੋ ਚਿਣਗ ਦਿਲ ਨੂੰ ਚਮਕਾ ਸਕਦੀ ਹੈ, ਨੂਰ ਪੈਦਾ ਕਰ ਸਕਦੀ ਹੈ, ਪਰ ਇਸ ਨੂਰ ਨੂੰ ਵੇਖਣ ਲਈ ਭੀ ਇਕ ਪ੍ਰੇਮ ਭਰਿਆ ਦਿਲ ਲੋੜੀਦਾ ਹੁੰਦਾ ਹੈ। ਅੱਖੀਆਂ ਇਸ ਨੂੰ ਨਹੀਂ ਵੇਖ ਸਕਦੀਆਂ, ਹਥ ਇਸ ਨੂੰ ਨਹੀਂ ਛੋਹ ਸਕਦੇ, ਪੈਰਾਂ ਦੀ ਰਸਾਈ ਭੀ ਇਥੋਂ ਤਕ ਔਖੀ ਹੈ। ਇਸ ਵਾਯੂ

ਮੰਡਲ ਵਿਚ ਰੂਹਾਂ ਖੇਡਦੀਆਂ ਹਨ, ਸਰੀਰ ਨਹੀਂ । ਦਰਦ ਤੜਫਦੇ ਹਨ ਅੰਗ ਨਹੀਂ । ਇਹ ਇਕ ਪਾਰਸ ਛੋਹ ਹੈ ਕਾਯਾਂ ਪਲਟ ਸਕਦੀ ਹੈ, ਇਹ ਇਕ ਦਰਦ ਹੈ, ਜੋ ਪੱਥਰ ਦਿਲ ਨੂੰ ਮੋਮ ਕਰ ਦਿੰਦਾ ਹੈ ।

ਮੁਹੱਬਤ ਖਿਚ ਦੇ ਨਗਮੇ ਦੀ, ਇਕ ਸੋਹਣੀ ਕਹਾਨੀ ਏ ।
ਮੁਹੱਬਤ ਜ਼ਿੰਦਗੀ ਦੇ ਬਾਗ਼ ਦੀ, ਕੋਮਲ ਨਿਸ਼ਾਨੀ ਏ ।
ਜਦੋਂ ਕੋਈ ਪ੍ਰੇਮ ਦਾ ਤਿਣਕਾ, ਦਿਲਾਂ ਵਿਚ ਰੰਗ ਭਰਦਾ ਏ ।
ਤਾਂ ਹਰ ਇਕ ਬਾਗ਼ ਦਾ ਜ਼ਰਾ, ਖ਼ੁਸ਼ੀ ਵਿਚ ਨਾਚ ਕਰਦਾ ਏ ।
ਮੁਹੱਬਤ ਆ ਕੇ ਜੋਬਨ ਤੇ, ਜਦੋਂ ਬੇ-ਤਾਬ ਹੋ ਜਾਵੇ ।
ਕਦੀ ਆਵਾਜ਼ ਹੋ ਜਾਵੇ, ਕਦੀ ਮਿਜ਼ਰਾਬ ਹੋ ਜਾਵੇ ।
ਜਦੋਂ ਇਸ ਸਾਜ਼ ਦੇ ਨਗਮੇ, ਹਵਾ ਵਿਚ ਥਰਥਰਾਂਦੇ ਨੇ ।
ਤਾਂ ਜੀਵਨ ਪਲਟ ਜਾਂਦੇ ਨੇ, ਕਲੇਜੇ ਫੜਕ ਜਾਂਦੇ ਨੇ ।
ਪੱਥਰ ਦਿਲ ਪ੍ਰੇਮ ਦੇ ਅੰਦਰ, ਪਿਘਲ ਕੇ ਨੀਰ ਹੋ ਜਾਵੇ ।
ਦਿਲਾਂ ਦੇ ਕੈਦ ਖਾਨੇ ਦੀ, ਕੜੀ ਜ਼ੰਜੀਰ ਹੋ ਜਾਵੇ ।

ਮੋਹਿਨੀ ਨੇ ਜ਼ਰਾ ਸ਼ਰਮਾਂਦਿਆਂ ਹੋਇਆਂ ਮਧੁਰ ਜਿਹੀ ਆਵਾਜ਼ ਵਿਚ ਫਿਰ ਆਖਿਆ, "ਪ੍ਰਿਆ ! ਥਕ ਜਾਉਗੇ ।"

ਪਰਮਾ ਨੰਦ ਨੇ ਮਜਬੂਰ ਤੇ ਸਧਰਾਈਆਂ ਹੋਈਆਂ ਅੱਖਾਂ ਨਾਲ ਮੋਹਿਨੀ ਵਲ ਵੇਖਿਆ, ਮੁਸਕ੍ਰਾਇਆ ਤੇ ਆਪਣੇ ਕੰਮ ਵਿਚ ਜੁਟ ਪਿਆ ।

ਭਾਵੇਂ ਪ੍ਰਹਿਲਾਦ ਉਨ੍ਹਾਂ ਨੂੰ ਵਿਖਾਈ ਨਹੀਂ ਸੀ ਦੇਂਦਾ, ਪ੍ਰੰਤੂ ਉਹ ਵੇਖ ਜ਼ਰੂਰ ਰਿਹਾ ਸੀ ਤੇ ਉਨ੍ਹਾਂ ਦੀਆਂ ਇਹ ਪ੍ਰੇਮ ਭਰੀਆਂ ਗਲਾਂ ਸੁਣ ਕੇ ਉਸਨੂੰ ਨਿਸਚੇ ਹੋ ਰਿਹਾ ਸੀ ਜੋ ਉਨ੍ਹਾਂ ਦਾ ਪ੍ਰੇਮ ਸਚਾ ਹੈ, ਇਸ ਲਈ ਉਹ ਪ੍ਰਸੰਨ ਹੋ ਰਿਹਾ ਸੀ । ਜਦੋਂ ਦੋਵੇਂ ਪ੍ਰੇਮ ਦਾ ਤਕੜੀ ਤੇ ਤੁਲ ਚੁਕੇ, ਇਮਤਿਹਾਨ ਵਿਚੋਂ ਪਾਸ ਹੋ ਚੁਕੇ ਤਾਂ ਪ੍ਰਹਿਲਾਦ ਨੇ ਪ੍ਰੇਮ ਨਾਲ ਆਖਿਆ, "ਬਚਿਓ ! ਡਰੋ ਨਹੀਂ ਭਾਵੇਂ

ਮੈਂ ਤੁਹਾਡੇ ਨਾਲ ਕਰੜਾ ਸਲੂਕ ਕੀਤਾ ਹੈ, ਪਰ ਉਸ ਦਾ ਬਦਲਾ ਭੀ ਮੈਂ ਦੇ ਸਕਦਾ ਹਾਂ।

ਪੁੱਤਰ ਪਰਮਾ ਨੰਦ ! ਮੈਂ ਤੁਹਾਡੀਆਂ ਸਾਰੀਆਂ ਗਲਾਂ ਸੁਣ ਲੀਤੀਆਂ ਹਨ ਤੇ ਪਰਸੰਨ ਹੋ ਕੇ ਮੈਂ ਪਿਆਰੀ ਮੋਹਿਨੀ ਤੇਰੇ ਲੜ ਲਾਉਂਦਾ ਹਾਂ। ਜਿਹੜੀ ਵਡਿਆਈ ਤੇ ਉਪਮਾਂ ਤੂੰ ਉਸ ਦੀ ਕਰਦਾ ਰਿਹਾ ਹੈਂ, ਸਚ ਮੁਚ ਮੇਰੀ ਮੋਹਿਨੀ ਉਸ ਦੀ ਹਕਦਾਰ ਹੈ, ਸਗੋਂ ਉਸ ਤੋਂ ਵੀ ਵਧੀਕ ਸ਼ਲਾਘਾ ਯੋਗ ਹੈ। ਇਸ ਲਈ ਹੇ ਪੁੱਤਰ! ਉਸ ਨਾਲ ਸਚੇ ਪਤੀ ਵਾਲਾ ਪ੍ਰੇਮ ਕਰਨਾ ਤੇਰਾ ਪਰਮ ਧਰਮ ਹੋਵੇਗਾ। ਤੁਹਾਡਾ ਵਿਵਾਹ ਮੈਂ ਛੇਤੀ ਹੀ ਕਰ ਦਿਆਂਗਾ। ਹੁਣ ਇਥੇ ਬੈਠ ਕੇ ਤੁਸੀਂ ਆਪੋ ਵਿਚ ਹਸੋ ਖੇਡੋ ਗਲਾਂ ਕਰੋ, ਮੈਂ ਇਕ ਜ਼ਰੂਰੀ ਕੰਮ ਲਈ ਜਾਂਦਾ ਹਾਂ।''

ਜਿਸ ਜ਼ਰੂਰੀ ਕੰਮ ਦਾ ਉਸ ਨੇ ਜ਼ਿਕਰ ਕੀਤਾ ਸੀ, ਉਹ ਨੀਲਾਬਾਦ ਦੇ ਰਾਜੇ ਤੇ ਉਸ ਦੇ ਸਾਥੀਆਂ ਨੂੰ ਜੇਹੜੇ ਟਾਪੂ ਦੇ ਇਕ ਹੋਰ ਹਿੱਸੇ ਵਿਚ ਕੰਢੇ ਲਗੇ ਸਨ, ਬਚਾਣ ਦਾ ਸੀ। ਨੀਲਾਬਾਦ ਦੇ ਰਾਜੇ ਅਰਜਨ ਤੇ ਮਾਹੀ ਪੁਰ ਦੇ ਧਿੰਗੋਂ ਜ਼ੋਰੀ ਬਣੇ ਰਾਜੇ ਅਨੰਤ ਤੋਂ ਛੁਟ ਅਨੰਤ ਦਾ ਭਰਾ ਸ਼ਿਵਦਿਤ ਤੇ ਬੁੱਢਾ ਵਜ਼ੀਰ ਗਨਪਤ ਉਦਾਸ ਚਿਤ ਭੁੱਖੇ ਭਾਣੇ ਕਿਸੇ ਖਾਣ ਪੀਣ ਦੀ ਚੀਜ਼ ਜਾਂ ਬੈਠਣ ਦੀ ਥਾਂ ਦੀ ਭਾਲ ਵਿਚ ਟਾਪੂ ਅੰਦਰ ਏਧਰ ਓਧਰ ਫਿਰ ਰਹੇ ਸਨ। ਆਪਣੇ ਪੁੱਤਰ ਪਰਮਾਨੰਦ ਦੇ ਵਿਜੋਗ ਵਿਚ ਜਿਸ ਨੂੰ ਉਹ ਡੁਬ ਕੇ ਮਰ ਗਿਆ ਸਮਝਦਾ ਸੀ, ਰਾਜਾ ਅਰਜਨ ਵਿਰਲਾਪ ਕਰ ਰਿਹਾ ਸੀ ਤੇ ਬਾਕੀ ਦੇ ਸਾਰੇ ਸਾਥੀ ਉਸ ਨੂੰ ਢਾਰਸ ਦੇ ਰਹੇ ਸਨ ਕਿ ਉਨ੍ਹਾਂ ਨੇ ਉਸ ਨੂੰ ਸਮੁੰਦਰ ਵਿਚ ਤਰਦਿਆਂ ਵੇਖਿਆ ਹੈ, ਇਸ ਲਈ ਉਹ ਕਿਧਰੇ ਕੰਢੇ ਲਗ ਗਿਆ ਹੋਣਾ ਹੈ। ਅਖ਼ੀਰ ਥੱਕ ਟੁਟ ਕੇ ਇਕ ਮੈਦਾਨ ਤੇ ਜਿਥੇ ਸਾਵਾ ਸਾਵਾ ਘਾਹ ਉਗਿਆ ਹੋਇਆ ਸੀ ਉਹ ਲੰਮੇ ਜੋ ਪਏ ਤਾਂ ਉਨ੍ਹਾਂ ਦੀ ਅੱਖ ਲਗ ਗਈ।

ਪ੍ਰਹਿਲਾਦ ਨੂੰ ਉਨ੍ਹਾਂ ਦੇ ਬਚਾਉਣ ਦਾ ਕੰਮ ਭੁਲਿਆ ਨਹੀਂ ਸੀ। ਅਰਬੇਲ ਦੀ ਨੌਕਰੀ ਇਸੇ ਕੰਮ ਤੇ ਲਗੀ ਹੋਈ ਸੀ, ਪ੍ਰੰਤੂ ਜਿਸ ਤਰ੍ਹਾਂ ਪ੍ਰੀਖਿਆ ਤੋਂ ਬਿਨਾਂ ਉਹ ਪਰਮਾ ਨੰਦ ਤੇ ਮੋਹਿਨੀ ਦੇ ਵਿਵਾਹ ਤੇ ਰਾਜ਼ੀ ਨਹੀਂ ਸੀ ਹੋਇਆ, ਇਸੇ ਤਰ੍ਹਾਂ ਉਹ ਉਨ੍ਹਾਂ ਭੀ ਆਪਣੀ ਕਰਤੂਤ ਦਾ ਵੇਤਾ ਕਰਾਉਣਾ ਚਾਹੁੰਦਾ ਸੀ।

ਛੇਤੀ ਹੀ ਉਨ੍ਹਾਂ ਦੀ ਅੱਖ ਖੁਲ੍ਹ ਗਈ ਤੇ ਭਾਵੇਂ ਉਹ ਥਕੇ ਹੋਏ ਸਨ, ਪਰ ਫਿਰ ਭੀ ਇਕ ਵਾਰੀ ਮੁੜ ਖ਼ੁਰਾਕ ਦੀ ਭਾਲ ਵਿਚ ਗਸ਼ਤ ਕਰਨ ਲਗੇ। ਠੀਕ ਜਿਸ ਵੇਲੇ ਉਹ ਕਿਸੇ ਪਰਕਾਰ ਦੀ ਖਾਣ ਪੀਣ ਦੀ ਵਸਤ ਤੋਂ ਨਿਰਾਸ ਹੋ ਚੁਕੇ ਸਨ, ਅਰਬੇਲ ਤੇ ਉਸ ਦੇ ਨਾਲ ਦੇ ਜਿੰਨ ਕਈ ਪ੍ਰਕਾਰ ਦੇ ਸਵਾਦਲੇ ਭੋਜਨਾਂ ਦੇ ਭਰੇ ਹੋਏ ਥਾਲ ਅਚਨਚੇਤ ਉਨ੍ਹਾਂ ਦੇ ਸਾਹਮਣੇ ਰਖ ਕੇ ਆਪ ਅਲੋਪ ਹੋ ਗਏ। ਇਹ ਕੌਤਕ ਵੇਖ ਕੇ ਉਹ ਹੈਰਾਨ ਤਾਂ ਬੜੇ ਹੋਏ, ਪਰ ਭੁੱਖੇ ਜੋ ਸਨ, ਝਟ ਉਨ੍ਹਾਂ ਨੇ ਪ੍ਰਸ਼ਾਦ ਛਕਣ ਲਈ ਥਾਲਾਂ ਵਲ ਹਥ ਵਧਾਏ। ਪਰ ਅਜੇ ਗਰਾਹੀਆਂ ਤੋੜੀਆਂ ਨਹੀਂ ਸਨ, ਜੋ ਅਰਬੇਲ ਇਕ ਵਡੇ ਸਾਰੇ ਭਿਆਨਕ ਪੰਖੇਰੂ ਦੀ ਸ਼ਕਲ ਵਿਚ ਉਨ੍ਹਾਂ ਦੇ ਸਾਹਮਣੇ ਆ ਖਲੋਤਾ। ਉਸ ਦੇ ਖੰਭਾਂ ਦੇ ਮਾਰਨ ਦੀ ਹੀ ਢਿਲ ਸੀ, ਜੋ ਪ੍ਰਸ਼ਾਦ ਦੀ ਸਾਰੀ ਸਮਿਗਰੀ ਨਜ਼ਰੋਂ ਅਲੋਪ ਹੋ ਗਈ। ਫੇਰ ਅਰਬੇਲ ਨੇ ਉਨ੍ਹਾਂ ਨੂੰ ਸੰਬੋਧਨ ਕਰ ਕੇ ਆਖਿਆ, "ਤੁਸੀਂ ਇਤਨੇ ਵਡੇ ਗੁਨਾਹ-ਗਾਰ ਹੋ, ਜੋ ਇਸ ਸੰਸਾਰ ਉਤੇ ਰਹਿਣ ਦੇ ਯੋਗ ਨਹੀਂ ਹੋ। ਕੀ ਤੁਹਾਨੂੰ ਭੁਲ ਗਿਆ ਹੈ ਜੋ ਕਿਵੇਂ ਤੁਸਾਂ ਨੇ ਵਿਚਾਰੇ ਰਾਜੇ ਪ੍ਰਹਿਲਾਦ ਦਾ ਰਾਜ ਭਾਗ ਧੋਖੇ ਨਾਲ ਖੋਹ ਕੇ ਉਸ ਨੂੰ ਉਸ ਦੀ ਮਾਸੂਮ ਬੱਚੀ ਸਮੇਤ ਸਮੁੰਦਰ ਵਿਚ ਠੇਲ੍ਹਿਆ ਸੀ ? ਹੁਣ ਤੁਸੀਂ ਭੀ ਉਸੇ ਤਰ੍ਹਾਂ ਸਮੁੰਦਰੀ ਹਵਾ ਤੇ ਲਹਿਰਾਂ ਦੇ ਹਥੋਂ ਡਕੋ ਡੋਲੇ ਖਾ ਰਹੇ ਹੋ। ਇਸ ਟਾਪੂ ਵਿਚ ਸਿਵਾਏ ਪਸ਼ਚਾਤਾਪ ਦੇ ਹੋਰ ਕੋਈ ਚੀਜ਼ ਤੁਹਾਨੂੰ ਭੁੱਖ ਪਿਆਸ ਤੇ ਮੌਤ ਤੋਂ ਨਹੀਂ ਬਚਾ ਸਕਦੀ। ਆਪਣੇ ਗੁਨਾਹ ਦੀ

ਤੋਬਾ ਕਰੋ ਤੇ ਅਗੋਂ ਲਈ ਕੰਨਾਂ ਨੂੰ ਹੱਥ ਲਾਓ। ਸ਼ਾਇਦ ਤੁਹਾਡੇ ਉਤੇ ਰੱਬ ਮੇਹਰ ਕਰ ਦੇਵੇ।'' ਇਹ ਸੁਨੇਹਾ ਦੇ ਕੇ ਤੇ ਸੋਤਿਆਂ ਨੂੰ ਇਸ ਤਰ੍ਹਾਂ ਹੈਰਾਨ ਪਰੇਸ਼ਾਨ ਕਰ ਕੇ ਅਰਬੇਲ ਆਪ ਨਜ਼ਰੋਂ ਅਲੋਪ ਹੋ ਗਿਆ।

ਜਦ ਇਸ ਪ੍ਰਕਾਰ ਅਨੰਤ ਤੇ ਅਰਜਨ ਦੀਆਂ ਅੱਖਾਂ ਅਗੇ ਉਨ੍ਹਾਂ ਦੇ ਪਾਪਾਂ ਦੀਆਂ ਮੂਰਤਾਂ ਲਿਆਂਦੀਆਂ ਗਈਆਂ, ਤਾਂ ਉਹ ਡਾਢੇ ਘਬਰਾਏ ਤੇ ਨੀਮ-ਪਾਗਲ ਹੋ ਕੇ ਇਧਰ ਉਧਰ ਭੱਜਣ ਲਗ ਪਏ ਤੇ ਗਿੜ ਗਿੜਾ ਕੇ ਮਾਫ਼ੀਆਂ ਮੰਗਣ ਅਰ ਪਛਤਾਵੇ ਕਰਨ ਲਗੇ। ਅਰਬੇਲ ਨੇ ਹੁਣ ਪ੍ਰਹਿਲਾਦ ਕੋਲ ਪੁਜ ਕੇ ਇਸ ਸਾਰੀ ਗਲ ਦੀ ਖਬਰ ਕੀਤੀ। ਜਦ ਉਸ ਨੇ ਵੇਖਿਆ ਜੋ ਉਹ ਆਪਣੇ ਪਾਪ ਉਤੇ ਸਚੇ ਦਿਲੋਂ ਅਫ਼ਸੋਸ ਕਰਦੇ ਹਨ, ਤਾਂ ਅਰਬੇਲ ਨੂੰ ਹੁਕਮ ਦਿਤਾ, ਜੋ ਉਨ੍ਹਾਂ ਨੂੰ ਉਸ ਦੇ ਸਹਮਣੇ ਹਾਜ਼ਰ ਕਰੇ।

ਅਰਬੇਲ ਨੂੰ ਰੱਬ ਦੇਵੇ ਇਹ ਗਲਾਂ। ਝਟ ਆਪਣੇ ਢੰਗ ਨਾਲ ਉਨ੍ਹਾਂ ਨੂੰ ਉਥੇ ਲੈ ਆਇਆ। ਪ੍ਰੰਤੂ ਉਨ੍ਹਾਂ ਵਿਚੋਂ ਕਿਸੇ ਨੇ ਭੀ ਪ੍ਰਹਿਲਾਦ ਨੂੰ ਨਾ ਪਛਾਣਿਆ। ਜਿਸ ਵੇਲੇ ਉਸ ਨੇ ਆਪਣਾ ਆਪ ਦਸਿਆ ਤੇ ਉਨ੍ਹਾਂ ਦੇ ਕੁਕਰਮ ਚੇਤੇ ਕਰਾਏ ਤਾਂ ਉਹ ਸਾਰੇ ਉਸ ਦੇ ਪੈਰਾਂ ਤੇ ਡਿਗੇ ਤੇ ਹਥ ਜੋੜ ਖਿਮਾਂ ਮੰਗਣ ਲਗੇ। ਪ੍ਰਹਿਲਾਦ ਅਗੇ ਹੀ ਇਹੋ ਚਾਹੁੰਦਾ ਸੀ ਤੇ ਉਨ੍ਹਾਂ ਨੂੰ ਜੀਉ ਆਇਆਂ ਆਖ ਕੇ ਸਾਰੇ ਕਸੂਰ ਬਖਸ਼ ਦਿਤੇ। ਇਸ ਉਪਰੋਕਤ ਘਟਨਾ ਨਾਲ ਬਾਕੀਆਂ ਨੂੰ ਸ਼ਾਂਤ ਹੋ ਗਈ, ਪ੍ਰੰਤੂ ਅਰਜਨ ਦੇ ਦਿਲ ਵਿਚ ਅਜੇ ਠੰਢ ਨਹੀਂ ਪਈ ਸੀ ਤੇ ਉਹ ਆਪਣੇ ਪੁੱਤਰ ਪਰਮਾ ਨੰਦ ਦੇ ਵਿਛੋੜੇ ਵਿਚ ਡਾਢਾ ਦੁਖੀ ਹੋ ਰਿਹਾ ਸੀ।

ਵਿਛੜਿਆਂ ਨੂੰ ਮਿਲਾਣ ਦਾ ਸਮਾਂ ਆਇਆ ਜਾਣ ਕੇ ਪ੍ਰਹਿਲਾਦ ਨੇ ਅਰਜਨ ਨੂੰ ਕਿਹਾ, ''ਤੁਸਾਂ ਮੇਰਾ ਰਾਜ ਮੈਨੂੰ ਮੋੜ ਕੇ ਪ੍ਰਸੰਨ ਕੀਤਾ ਹੈ, ਇਸ ਲਈ ਮੇਰੇ ਵਾਸਤੇ ਤੁਹਾਨੂੰ ਓਨਾ ਹੀ ਪ੍ਰਸੰਨ

ਕਰਨਾ ਜੋਗ ਹੈ।'' ਇਹ ਆਖ ਕੇ ਉਸ ਨੇ ਗੁੱਫਾ ਦਾ ਦਰਵਾਜ਼ਾ ਖੋਲ੍ਹ ਦਿਤਾ, ਜਿਸ ਦੇ ਅੰਦਰ ਅਰਜਨ ਆਪਣੇ ਪੁੱਤ੍ਰ ਨੂੰ ਇਕ ਸੁੰਦਰ ਇਸਤ੍ਰੀ ਨਾਲ ਚੌਪਟ ਖੇਡਦਿਆਂ ਵੇਖ ਕੇ ਗੱਦ ਗੱਦ ਹੋ ਗਿਆ। ਪਿਉ ਪੁੱਤਰ ਦੀ ਖ਼ੁਸ਼ੀ ਦਾ ਕੌਣ ਅੰਦਾਜ਼ਾ ਲਾ ਸਕਦਾ ਹੈ, ਜਦ ਕਿ ਦੋਵੇਂ ਇਕ ਦੂਜੇ ਨੂੰ ਮੋਇਆ ਸਮਝੀ ਬੈਠੇ ਸਨ।

ਮੋਹਿਨੀ ਦੀ ਸੁੰਦਰ ਮੂਰਤ ਵੇਖ ਕੇ ਪਰਮਾ ਨੰਦ ਵਾਂਗ ਅਰਜਨ ਦੇ ਦਿਲ ਵਿਚ ਵੀ ਇਹੋ ਫੁਰਨਾ ਫੁਰਿਆ ਜੋ ਇਹ ਕੋਈ ਇਸ ਟਾਪੂ ਦੀ ਪਰੀ ਹੈ ਜਿਸ ਨੇ ਪਹਿਲਾਂ ਪਿਉ ਪੁੱਤਰ ਨੂੰ ਵਿਛੋੜੇ ਦਾ ਸਲ ਦਿਤਾ ਸੀ, ਪਰ ਹੁਣ ਤਰਸ ਖਾ ਕੇ ਉਨ੍ਹਾਂ ਨੂੰ ਮੇਲ ਰਹੀ ਹੈ। ਪਰ ਪਰਮਾ ਨੰਦ ਨੇ ਪਿਤਾ ਦੇ ਦਿਲ ਦੀ ਬੁਝ ਕੇ ਆਖਿਆ, ''ਪਿਤਾ ਜੀ! ਤੁਹਾਨੂੰ ਭੁਲੇਖਾ ਲਗ ਗਿਆ ਹੈ। ਇਹ ਪਰੀ ਨਹੀਂ ਹੈ, ਸਗੋਂ ਸਾਡੇ ਵਾਂਗ ਮਨੁੱਖ ਹੀ ਹੈ। ਹਾਂ! ਦੇਵਤਿਆਂ ਨੇ ਮੇਹਰ ਕਰ ਕੇ ਇਹ ਦੇਵੀ ਮੈਨੂੰ ਬਖ਼ਸ਼ ਦਿਤੀ ਹੈ, ਇਹ ਇਸੇ ਮਾਹੀ ਪੁਰ ਦੇ ਰਾਜੇ ਦੀ ਪੁੱਤ੍ਰੀ ਹੈ, ਜੇਹੜਾ ਹੁਣ ਇਸ ਦੇ ਨਾਲ ਮੇਰਾ ਵਿਆਹ ਕਰ ਕੇ ਮੇਰਾ ਦੂਜਾ ਪਿਤਾ ਹੋ ਜਾਵੇਗਾ।''

ਅਰਜਨ ਨੇ ਪਰਸੰਨ ਹੋ ਕੇ ਉੱਤਰ ਦਿਤਾ ''ਜੇ ਇਹੋ ਗਲ ਹੈ ਤਾਂ ਇਸ ਦਾ ਵਿਆਹ ਕਰ ਕੇ ਮੈਂ ਭੀ ਇਸ ਦੇਵੀ ਦਾ ਪਿਤਾ ਬਣ ਜਾਵਾਂਗਾ। ਹਾਂ ਹੁਣ ਮੇਰੇ ਲਈ ਜ਼ਰੂਰੀ ਹੈ ਜੋ ਇਸ ਆਪਣੀ ਪੁੱਤ੍ਰੀ ਕੋਲੋਂ ਉਸ ਕਲੇਸ਼ ਦੀ ਮੁਆਫ਼ੀ ਮੰਗਾਂ, ਜੇਹੜਾ ਮੈਂ ਇਸ ਨੂੰ ਤੇ ਇਸ ਦੇ ਪਿਤਾ ਨੂੰ ਦਿਤਾ ਹੈ।''

ਹੁਣ ਇਹ ਮਿੱਤਰਾਂ ਦੀ ਟੋਲੀ ਇਸ ਟਾਪੂ ਤੋਂ ਆਪਣੇ ਦੇਸ ਕਿਵੇਂ ਪੁਜੀ। ਉਨ੍ਹਾਂ ਦਾ ਨਿਸਚਾ ਸੀ ਕਿ ਜਹਾਜ਼ ਗ਼ਰਕ ਹੋ ਗਿਆ ਹੈ ਤੇ ਸਾਰੇ ਮਲਾਹ ਡੁੱਬ ਗਏ ਹਨ, ਪ੍ਰੰਤੂ ਨਿਮਕ ਹਲਾਲ ਅਰਬੇਲ ਨੂੰ ਉਨ੍ਹਾਂ ਦੇ ਬਚਾਉਣ ਦਾ ਭੀ ਫ਼ਿਕਰ ਸੀ। ਇਸੇ ਦੀ ਹਿੰਮਤ ਤੇ ਅਕਲ ਦੇ ਸਦਕੇ ਉਹ ਸਾਰੇ ਰਾਜ਼ੀ ਖ਼ੁਸ਼ੀ ਕੰਢੇ ਲਗੇ ਪਏ ਸਨ ਤੇ

ਫਿਰਦੇ ਫਿਰਾਂਦੇ ਉਹ ਵੀ ਹੁਣ ਇਥੇ ਹੀ ਪੁਜ ਗਏ। ਇਨ੍ਹਾਂ ਨੂੰ ਵੇਖਕੇ ਤੇ ਜਹਾਜ਼ ਦੇ ਬਚ ਜਾਣ ਦੀ ਖ਼ਬਰ ਸੁਣ ਕੇ ਰਾਜਾ ਤੇ ਉਸ ਦੇ ਸਾਥੀ ਅਤੀ ਪ੍ਰਸੰਨ ਹੋਏ।

ਪ੍ਰਹਿਲਾਦ ਨੇ ਆਪਣੇ ਪ੍ਰਾਹੁਣਿਆਂ ਨੂੰ ਆਖਿਆ, "ਅਜ ਰਾਤ ਇਸ ਮੇਰੀ ਗੁੱਫਾ ਵਿਚ ਆਰਾਮ ਕਰਨ ਲਈ ਮੈਂ ਤੁਹਾਨੂੰ ਬੇਨਤੀ ਕਰਾਂਗਾ ਤੇ ਦੇਸ ਛੱਡਣ ਤੋਂ ਲੈ ਕੇ ਅਜ ਤੋੜੀ ਦੇ ਆਪਣੇ ਸਾਰੇ ਸਮਾਂਚਾਰ ਸੁਣਾ ਕੇ ਮੈਂ ਤੁਹਾਡਾ ਜੀ ਪਰਚਾਵਾਂਗਾ। ਭਲਕੇ ਸਵੇਰੇ ਜਹਾਜ਼ ਵਿਚ ਬੈਠ ਕੇ ਅਸੀਂ ਨੀਲਾਬਾਦ ਵਲ ਤੁਰ ਪਵਾਂਗੇ, ਜਿਥੇ ਪਰਮਾ ਨੰਦ ਤੇ ਮੋਹਿਨੀ ਦੇ ਵਿਵਾਹ ਦੀ ਖ਼ੁਸ਼ੀ ਭਰੀ ਰਸਮ ਪੂਰੀ ਕੀਤੀ ਜਾਵੇਗੀ। ਇਸ ਦੇ ਉਪਰੰਤ ਮੈਂ ਚਾਹੁੰਦਾ ਹਾਂ ਜੋ ਮਾਹੀ ਪੁਰ ਪੁਜ ਕੇ ਆਪਣੇ ਜੀਵਣ ਦੀ ਬਾਕੀ ਆਯੂ ਓਥੇ ਹੀ ਬਤੀਤ ਕਰਾਂ।"

ਠੀਕ ਇਵੇਂ ਹੀ ਹੋਇਆ। ਦੂਜੇ ਭਲਕ ਉਹ ਟਾਪੂ ਤੋਂ ਵਿਦਾ ਹੋਏ, ਪਰ ਟੁਰਨ ਤੋਂ ਪਹਿਲਾਂ ਪ੍ਰਹਿਲਾਦ ਨੇ ਸਾਰੇ ਜਿੰਨਾਂ ਨੂੰ ਤੇ ਖ਼ਾਸ ਕਰ ਕੇ ਪਿਆਰੇ ਅਰਬੇਲ ਨੂੰ ਰਾਮ ਸੱਤ ਆਖ ਕੇ ਪੂਰੀ ਅਜ਼ਾਦੀ—ਜਿਸ ਲਈ ਉਹ ਕਿਤਨੀਆਂ ਮੁੱਦਤਾਂ ਤੋਂ ਲੋਚਦੇ ਸਨ—ਬਖ਼ਸ਼ੀ ਤਾਂਜੁ ਉਹ ਜ਼ਮੀਨ ਅਸਮਾਨ, ਸਮੁੰਦਰ, ਜਿੱਥੇ ਦੀ ਚਾਹੁਣ ਸੈਰ ਕਰਦੇ ਫਿਰਨ। ਪਰ ਅਰਬੇਲ ਨੇ—ਜੋ ਕਿ ਮਾਲਕ ਲਈ ਜਾਨ ਦੇਣ ਨੂੰ ਤਿਆਰ ਸੀ—ਉਸ ਵੇਲੇ ਤੋੜੀ ਸਾਥ ਨਾ ਛਡਿਆ ਜਦ ਤੋੜੀ ਜਹਾਜ਼ ਸਹੀ ਸਲਾਮਤ ਨੀਲਾ ਬਾਦ ਨਾ ਪੁੱਜ ਗਿਆ। ਉਥੇ ਪੁੱਜ ਕੇ ਪਰਮਾ ਨੰਦ ਤੇ ਮੋਹਿਨੀ ਦਾ ਵਿਵਾਹ ਐਸੀ ਧੂਮ ਧਾਮ ਨਾਲ ਹੋਇਆ, ਜਿਸ ਦੀਆਂ ਧੁੰਮਾਂ ਸਾਰੇ ਸੰਸਾਰ ਵਿਚ ਪੈ ਗਈਆਂ ਤੇ ਰੱਬ ਨੇ ਸਾਰਿਆਂ ਨੂੰ ਦੁਖ ਪਿਛੋਂ ਪਰਮ ਸੁਖ ਬਖਸ਼ਿਆ।

—o—

੬

# ਜੰਗਲ ਵਿਚ ਮੰਗਲ

ਢੇਰ ਚਿਰ ਹੋਇਆ ਹੈ ਕੋਟ ਗੜ੍ਹ ਦੀ ਰਿਆਸਤ ਵਿਚ ਇਕ ਚੰਗਾ ਭਲਾ ਲੋਕ ਰਾਜ ਕਰਦਾ ਸੀ। ਰਿਆਸਤ ਵਿਚ ਹਰ ਪ੍ਰਕਾਰ ਅਮਨ ਚੈਨ ਸੀ, ਤੇ ਪਰਜਾ ਸੁਖੀ ਸਾਂਦੀ ਵਸਦੀ ਸੀ, ਪਰ ਇਸ ਸੰਸਾਰ ਵਿਚ ਭਲੇ ਲੋਕ ਹੀ ਵਧੇਰੇ ਦੁੱਖਾਂ ਦਾ ਸ਼ਿਕਾਰ ਹੁੰਦੇ ਹਨ। ਸੱਚ ਹੈ—

ਕਲਜੁਗ ਦੇ ਏਸ ਜ਼ਮਾਨੇ ਵਿਚ ਸਤਵਾਦੀ ਤੋੜਾ ਖਾਂਦੇ ਨੇ!
ਦੰਭੀ ਪਾਖੰਡੀ ਵਧਦੇ ਨੇ ਤੇ ਮਾਣ ਮਰਤਬੇ ਪਾਂਦੇ ਨੇ!

ਇਸ ਰਾਜੇ ਦਾ ਨਿੱਕਾ ਭਰਾ ਪਰਧਾਨ ਰਾਏ ਸੀ। ਜਿਤਨਾ ਰਾਜਾ ਭਲਾ ਤੇ ਸ਼ੁਭ ਆਚਰਣ ਵਾਲਾ ਸੀ, ਪਰਧਾਨ ਰਾਏ ਉਤਨਾ ਹੀ ਬੁਰਾ ਤੇ ਕਮੀਨਾ ਸੀ। ਹੌਲੇ ਹੌਲੇ ਇਹ ਨਿੱਕਾ ਭਰਾ ਜ਼ੋਰ ਪਕੜਦਾ ਰਿਹਾ, ਫ਼ੌਜ ਦੇ ਸਰਦਾਰਾਂ ਨੂੰ ਲਾਲਚ ਦੇ ਕੇ ਆਪਣੇ ਨਾਲ ਗੰਢ ਕੇ ਇਕ ਰੋਜ਼ ਉਸ ਨੇ ਅਜੇਹੀ ਚਾਲ ਖੇਡੀ ਜੋ ਵਡੇ ਭਰਾ ਕੋਲੋਂ ਤਖ਼ਤ ਆਦਿ ਖੋਹ ਆਪ ਰਾਜਾ ਬਣ ਬੈਠਾ ਤੇ ਅਸਲੀ ਰਾਜੇ ਨੂੰ ਬਨਵਾਸ ਦਾ ਹੁਕਮ ਦੇ ਦਿਤਾ। ਕੁਝ ਅਮੀਰਾਂ ਵਜ਼ੀਰਾਂ ਨੇ (ਜੇਹੜੇ ਪਰਧਾਨ ਰਾਏ ਦੀਆਂ ਚਾਲਾਂ ਤੋਂ ਭਲੀ ਪ੍ਰਕਾਰ ਜਾਣੂ

ਸਨ ਤੇ ਉਸ ਦੇ ਰਾਜ ਵਿਚ ਆਪਣੀ ਖ਼ੈਰ ਨਹੀਂ ਸਮਝਦੇ ਸਨ), ਬਨਵਾਸੀ ਰਾਜੇ ਦਾ ਸਾਥ ਦਿਤਾ ਤੇ ਉਸ ਦੇ ਨਾਲ ਹੀ ਰਿਆਸਤ ਨੂੰ ਛਡ ਕੇ ਤੁਰ ਪਏ।

ਤੁਰਦਿਆਂ ਤੁਰਦਿਆਂ ਉਹ ਅਖ਼ੀਰ ਇਕ ਘਣੇ ਜੰਗਲ ਵਿਚ ਪੁੱਜੇ, ਜਿਸਨੂੰ ਉਸ ਵੇਲੇ ਅਰਜਨ ਜੂਹ ਆਖਦੇ ਸਨ ਤੇ ਸਾਰਿਆਂ ਨੇ ਸਲਾਹ ਕਰ ਕੇ ਉਥੇ ਹੀ ਡੇਰੇ ਲਾ ਦਿਤੇ। ਸੰਸਾਰ ਦੇ ਸੁੱਖਾਂ ਨੂੰ ਤਾਂ ਇਹ ਲਤ ਮਾਰ ਹੀ ਆਏ ਸਨ, ਸੋ ਇਥੇ ਹਰ ਵੇਲੇ ਪ੍ਰਸੰਨ ਰਹਿੰਦੇ ਤੇ ਬਨਵਾਸ ਦੇ ਦੁੱਖਾਂ ਨੂੰ ਖਿੜੇ ਮਥੇ ਝਲਦੇ। ਗਰਮੀ ਦੀ ਰੁਤ ਰਾਜਾ ਤੇ ਉਸ ਦੇ ਸਾਥੀ ਜੰਗਲ ਦੇ ਘਣੇ ਬ੍ਰਿਛਾਂ ਦੀ ਛਾਵੇਂ ਬੈਠ ਕੇ ਜੰਗਲੀ ਹਰਨਾਂ ਨੂੰ ਭਜਦਿਆਂ ਵੇਖ ਪ੍ਰਸੰਨ ਹੁੰਦੇ ਤੇ ਹਾਸੇ ਖੇਡੇ ਵਿਚ ਸਮਾਂ ਬਤੀਤ ਕਰਦੇ। ਸਰਦੀਆਂ ਬਰਫ਼ ਕੱਕਰ ਦੇ ਕਾਰਨ ਇਹੋ ਜਹੀਆਂ ਸੁਖੇਨ ਨਹੀਂ ਗੁਜ਼ਰਦੀਆਂ ਸਨ, ਪਰ ਰਾਜਾ ਕੁਝ ਇਹੋ ਜਿਹਾ ਪੱਕੇ ਦਿਲ ਵਾਲਾ ਤੇ ਗਹਿਰ ਗੰਭੀਰ ਸੁਭਾਵ ਵਾਲਾ ਸੀ ਜੋ ਕਦੇ ਭੀ ਰੁਤ ਦੇ ਦੁਖ ਦੀ ਸ਼ਕੈਤ ਜ਼ਬਾਨ ਤੇ ਨਹੀਂ ਸੀ ਲਿਉਂਦਾ, ਕਦੇ ਕਦੇ ਮੌਜ ਵਿਚ ਆ ਕੇ ਦੁਨੀਆਂਦਾਰਾਂ ਨੂੰ ਪ੍ਰੇਰਦਾ ਹੋਇਆ ਆਖਦਾ :—

੧-ਜੇ ਜੰਗਲ ਵਿਚ ਸੌਣਾ ਚਾਹੇਂ ਵੇ ਬੀਬਾ
ਗੀਤ ਜੇ ਮਿਠੇ ਗੌਣਾ ਚਾਹੇਂ ਵੇ ਬੀਬਾ
ਜੀਵਣ ਸਾਡੇ ਨਾਲ ਬਿਤਾ
ਪਾਲੇ ਦੇ ਬਿਨ ਕੋਈ ਨਾ ਵੈਰੀ
ਸੁਖ ਦੇ ਦਿਨ ਲੰਘਾ ਐਧਰ ਆ।

੨-ਝੂਠੀ ਮਿਤ੍ਰਤਾਈ ਜਗ ਦੀ, ਹੇ ਮਨਾ!
ਦੁਖ ਵਿਚ ਆ ਕੇ ਪਤਾ ਲਗਦਾ, ਹੇ ਮਨਾ!
ਆ ਦਿਲ ਦੁਨੀਆਂ ਨਾਲ ਨਾ ਲਾ
ਜੇ ਦੁਨੀਆਂ ਪਰਤਾਣੀ ਹੋਵੀ

ਠੰਡੀਆਂ ਪੌਣਾ ਖਾ, ਐਧਰ ਆ !

ਰਾਜਾ ਹਰ ਰੋਜ਼ ਅੰਮ੍ਰਿਤ ਵੇਲੇ ਪਾਠ ਪੂਜਾ ਮਗਰੋਂ ਆਪਣੇ ਸਾਥੀਆਂ ਨੂੰ ਉਪਦੇਸ਼ ਕੀਤਾ ਕਰਦਾ ਸੀ,–"ਇਹ ਮੂੰਹ ਫੇਰ ਦੇਣ ਵਾਲੀ ਠੰਡੀ ਹਵਾ ਹੀ ਸਚੀ ਮਿਤ੍ਰ ਹੈ, ਇਹ ਹੀ ਮੈਨੂੰ ਆਪਣੀ ਅਸਲੀ ਦਸ਼ਾ ਦਸਦੀ ਹੈ, ਝੂਠੇ ਸਾਥੀਆਂ ਵਾਂਗ ਐਵੇਂ ਝੋਲੀ ਨਹੀਂ ਚੁਕਿਆ ਕਰਦੀ। ਬਰਫ਼ ਤੇ ਠੰਡ ਦਾ ਕਸ਼ਟ ਏਹੋ ਜਿਹਾ ਅਸਹਿ ਨਹੀਂ ਜਿਹੋ ਜਿਹਾ ਆਪਣਿਆਂ ਦੀ ਅਕ੍ਰਿਤਘਣਤਾ ਤੇ ਧ੍ਰੋਹ ਦਾ ਦੁਖ ਹੈ।"

ਏਸੇ ਪ੍ਰਕਾਰ ਕੁਦਰਤ ਦੀ ਹਰ ਇਕ ਸ਼ੈ ਤੋਂ ਕੋਈ ਨਾ ਕੋਈ ਸਿਖਿਆ ਲੈਂਦਾ ਤੇ ਦੁਖ ਵਿਚ ਭੀ ਸੁਖ ਮਨਾਉਂਦਾ। ਹਾਂ ! ਕਦੇ ਕਦੇ ਆਪਣੀ ਪਿਆਰੀ ਬੱਚੀ ਰਾਜਵਤੀ ਦੇ ਵਿਛੋੜੇ ਦਾ ਸਲ ਉਸ ਦੇ ਹਿਰਦੇ ਨੂੰ ਕੰਬਾ ਦਿੰਦਾ ਤੇ ਜਦੋਂ ਭੀ ਉਹ ਯਾਦ ਆ ਜਾਂਦੀ ਨੇਤ੍ਰਾਂ ਵਿਚੋਂ ਨੀਰ ਵਗ ਤੁਰਦਾ। ਰਾਜਵਤੀ ਤਾਂ ਆਪਣੇ ਪਿਆਰੇ ਪਿਤਾ ਦੇ ਨਾਲ ਹੀ ਰਹਿਣਾ ਚਾਹੁੰਦੀ ਸੀ, ਪ੍ਰੰਤੂ ਪ੍ਰਧਾਨ ਰਾਏ ਦੀ ਆਪਣੀ ਧੀ ਸ਼ੀਲਾਵਤੀ ਦਾ ਰਾਜਵਤੀ ਨਾਲ ਇਤਨਾ ਹਿਤ ਸੀ ਜੋ ਉਹ ਇਕ ਪਲ ਭਰ ਭੀ ਉਸ ਤੋਂ ਵਖ ਨਹੀਂ ਰਹਿ ਸਕਦੀ ਸੀ, ਇਸ ਲਈ ਉਸ ਨੇ ਜ਼ੋਰੋ ਜ਼ੋਰੀ ਰਾਜ ਨੂੰ ਪਿਤਾ ਤੋਂ ਖੋਹ ਕੇ ਆਪਣੇ ਕੋਲ ਰਖ ਲੀਤਾ ਸੀ। ਪਹਿਲਾਂ ਤਾਂ ਪਿਤਾ ਦੇ ਵਿਛੋੜੇ ਵਿਚ ਰਾਜ ਬਥੇਰਾ ਤੜਫੀ ਪਰ ਡਾਢੇ ਦਾ ਸਤਾਂ ਵੀਹਾਂ ਦਾ ਸੌ, ਵਿਚਾਰੀ ਕੀ ਕਰਦੀ ਰੋ ਰੋ ਕੇ ਸਬਰ ਦਾ ਘੁਟ ਪੀ ਅਖ਼ੀਰ ਚੁਪ ਕਰ ਰਹੀ। ਸ਼ੀਲਾ ਹਰ ਵੇਲੇ ਉਸ ਨੂੰ ਦਿਲਾਸਾ ਦਿੰਦੀ, ਉਸ ਦਾ ਦੁਖ ਵੰਡਦੀ ਤੇ ਹੁਣ ਇਸ ਬਿਪਤਾ ਵਿਚ ਦੁਵੱਲੀ ਪਿਆਰ ਦੀ ਗੰਢ ਹੋਰ ਭੀ ਪੱਕੀ ਹੋ ਗਈ।

ਵਰ੍ਹੇ ਬੀਤ ਗਏ, ਪਰਧਾਨ ਰਾਏ ਦੀ ਗੁੱਡੀ ਉਚੇ ਅਕਾਸ਼ ਤੇ ਸੀ ਤੇ ਲੋਕੀ ਤਖ਼ਤ ਦੇ ਅਸਲੀ ਹਕਦਾਰ ਨੂੰ ਭੁਲ ਚੁਕੇ ਸਨ।

ਨਿੱਕੀਆਂ ਕੁਮਾਰੀਆਂ ਹੁਣ ਜਵਾਨ ਮੁਟਿਆਰਾਂ ਹੋ ਚੁਕੀਆਂ ਸਨ, ਪਰ ਅਜ ਤਾਈਂ ਉਨ੍ਹਾਂ ਦੇ ਪ੍ਰੇਮ ਵਿਚ ਕੋਈ ਫ਼ਰਕ ਨਹੀਂ ਸੀ ਪਿਆ, ਸਗੋਂ ਇਹ ਵਧਦਾ ਹੀ ਗਿਆ ਸੀ !

ਇਕ ਦਿਨ ਰਾਜੇ ਨੇ ਪਹਿਲਵਾਨਾਂ ਦੇ ਘੋਲ ਦਾ ਤਮਾਸ਼ਾ ਵੇਖਣ ਲਈ ਦੋਹਾਂ ਰਾਜ ਕੁਮਾਰੀਆਂ ਨੂੰ ਸਦ ਘਲਿਆ। ਰਾਜੇ ਦਾ ਮਲ ਚਰਨਾ ਇਕ ਪ੍ਰਸਿਧ ਪਹਿਲਵਾਨ ਸੀ। ਕਿਤਨੇ ਹੀ ਅਖਾੜੇ ਜਿਤ ਚੁਕਾ ਸੀ,ਕਿਤਨੇ ਹੀ ਘੋਲਾਂ ਵਿਚ ਇਨਾਮ ਪ੍ਰਾਪਤ ਕਰ ਚੁਕਾ ਸੀ, ਪਰ ਅਜ ਇਕ ਨੌਜਵਾਨ ਅਨਾੜੀ ਨੇ ਉਸ ਨੂੰ ਘੋਲ ਲਈ ਵੰਗਾਰਿਆ ਸੀ, ਇਸ ਲਈ ਰਾਜੇ ਦੇ ਹੁਕਮ ਨਾਲ ਮਹੱਲ ਦੇ ਵੇਹੜੇ ਵਿਚ ਅਖਾੜਾ ਬਝ ਗਿਆ। ਜਦੋਂ ਰਾਜੇ ਨੇ ਦੋਹਾਂ ਕੁੜੀਆਂ ਨੂੰ ਦੇਖਿਆ ਤਾਂ ਹੱਸ ਕੇ ਆਖਿਆ, "ਆਓ ਬੱਚੀਓ, ਆ ਗਈਆਂ ਹੋ ! ਮੈਨੂੰ ਡਰ ਹੈ ਇਸ ਘੋਲ ਵਿਚ ਤੁਹਾਨੂੰ ਕੋਈ ਸਵਾਦ ਨਹੀਂ ਆਉਣਾ। ਮੇਰੀ ਜਾਚੇ ਤਾਂ ਇਨ੍ਹਾਂ ਦੋਹਾਂ ਦਾ ਕੋਈ ਟਾਕਰਾ ਹੀ ਨਹੀਂ, ਇਹ ਨੌਜਵਾਨ ਅਨਾੜੀ ਚਰਨੇ ਦੇ ਮੁਕਾਬਲੇ ਦਾ ਕਿਵੇਂ ? ਐਵੇਂ ਹੀ ਆਪਣੀ ਜਾਨ ਗਵਾਉਣ ਲਗਾ ਹੈ।"

ਰਾਜ ਨੇ ਕਿਹਾ, "ਫਿਰ ਚਾਚਾ ਜੀ, ਤੁਸੀਂ ਇਸ ਘੋਲ ਨੂੰ ਰੋਕ ਹੀ ਕਿਉਂ ਨਹੀਂ ਦੇਂਦੇ ?"

ਰਾਜੇ ਨੇ ਉੱਤਰ ਦਿਤਾ, "ਮੈਂ ਤਾਂ ਇਸ ਨੂੰ ਬਥੇਰਾ ਹੀ ਸਮਝਾਇਆ ਹੈ, ਪਰ ਇਸ ਨੂੰ ਕੁਝ ਪੋਂਹਦਾ ਹੀ ਨਹੀਂ। ਕੁੜੀਓ, ਤੁਸੀਂ ਹੀ ਇਸ ਨੂੰ ਸਮਝਾਓ ਖਾਂ ਸ਼ਾਇਦ ਬਾਜ਼ ਆ ਜਾਵੇ। ਇਹ ਵਡੇ ਪੁੰਨ ਦਾ ਕੰਮ ਹੈ ਜੇ ! ਮੈਨੂੰ ਇਸ ਦੀ ਜਵਾਨੀ ਤੇ ਵਡਾ ਤਰਸ ਆਉਂਦਾ ਹੈ।"

ਕੁੜੀਆਂ ਨੂੰ ਉਸ ਮਲ ਦੇ ਵੇਖਦਿਆਂ ਹੀ ਨਿਸਚਾ ਹੋ ਗਿਆ ਜੋ ਜੇ ਕਦੇ ਜਾਨੋਂ ਬਚ ਗਿਆ ਤਾਂ ਭੀ ਉਸ ਨੂੰ ਸਖ਼ਤ ਸੱਟਾਂ ਜ਼ਰੂਰ ਲਗਣਗੀਆਂ। ਇਸ ਲਈ ਉਸ ਨੂੰ ਆਪਣੇ ਕੋਲ ਬੁਲਾ ਕੇ ਉਹ

ਸਮਝਾਨ ਬੁਝਾਨ ਲਗੀਆਂ ਪਰ ਰਾਜ-ਕੁਮਾਰੀਆਂ ਉਸਨੂੰ ਆਪਣੇ ਮਨੋਰਥ ਤੋਂ ਰੋਕ ਨਾ ਸਕੀਆਂ। ਜਿਉਂ ਜਿਉਂ ਰਾਜਵਤੀ ਉਸ ਨੂੰ ਵਰਜਣ ਲਈ ਤਰਲੇ ਲੈਂਦੀ, ਤਿਉਂ ਤਿਉਂ ਉਸ ਨੌਜਵਾਨ ਨੂੰ ਘੋਲ ਦਾ ਵਧੀਕ ਚਾਉ ਚੜ੍ਹਦਾ। ਰਾਜਵਤੀ ਦਾ ਮਤਲਬ ਤਾਂ ਉਸ ਨੂੰ ਵਰਜਣ ਦਾ ਸੀ ਪਰ ਇਸ ਸੁੰਦਰੀ ਨਾਲ ਗਲ ਬਾਤ ਨੇ ਉਸ ਦੇ ਮਨ ਤੇ ਕੁਝ ਹੋਰ ਹੀ ਅਸਰ ਕੀਤਾ। ਅਖਾੜਾ ਜਿੱਤ ਕੇ ਉਸ ਦੇ ਕੋਲੋਂ ਸ਼ਾਬਾਸ਼ ਲੈਣ ਦੇ ਖ਼ਿਆਲ ਨੇ ਉਸ ਦੇ ਅੰਦਰ ਇਕ ਹੋਰ ਹੀ ਤਾਕਤ ਭਰ ਦਿਤੀ।

ਨੌਜਵਾਨ ਨੇ ਵਡੀ ਅਧੀਨਗੀ ਨਾਲ ਆਖਿਆ, "ਮੈਨੂੰ ਘੜੀ ਮੁੜੀ ਆਖ ਕੇ ਸ਼ਰਮਿੰਦਾ ਨਾ ਕਰੋ। ਜੇ ਜਾਨ ਮੰਗੋ ਤਾਂ ਹਾਜ਼ਰ ਹੈ, ਪਰ ਸ਼ੋਕ ਹੈ ਜੋ ਮੈਂ ਤੁਹਾਡਾ ਇਹ ਹੁਕਮ ਨਹੀਂ ਮੰਨ ਸਕਦਾ। ਮੇਰਾ ਤੁਸੀਂ ਕੋਈ ਫ਼ਿਕਰ ਨਾ ਕਰੋ ਮੈਂ ਹਾਰ ਗਿਆ ਤਾਂ ਕੋਈ ਸ਼ਰਮ ਨਹੀਂ, ਮੈਨੂੰ ਅਗੇ ਕੌਣ ਜਾਣਦਾ ਹੈ? ਜੇ ਮੈਂ ਮਾਰਿਆ ਗਿਆ ਤਾਂ ਕੋਈ ਡਰ ਨਹੀਂ, ਮੈਂ ਅਗੇ ਹੀ ਮਰਨ ਨੂੰ ਤਿਆਰ ਹਾਂ। ਮੇਰੀ ਮੌਤ ਦਾ ਕਿਸ ਨੂੰ ਸ਼ੋਕ ਹੋਣਾ ਹੈ? ਮੇਰਾ ਮਿੱਤਰ ਕੋਈ ਨਹੀਂ। ਉਸ ਸੰਸਾਰ ਨੂੰ ਮੇਰੇ ਚਲੇ ਜਾਣ ਤੇ ਕੀ ਸ਼ੋਕ ਹੋ ਸਕਦਾ ਹੈ ਜਿਸ ਵਿਚ ਮੇਰਾ ਕੋਈ ਭੀ ਨਹੀਂ।

"ਜਗਤ ਤੇ ਕੌਣ ਹੈ ਮੇਰੇ ਜਹੇ ਝੱਲੇ ਦਿਵਾਨੇ ਦਾ,
ਨਾ ਦੁਨੀਆਂ ਦੀ ਹਿਰਸ ਬਾਕੀ ਨਾ ਟੰਟਾ ਆਸ਼ੀਆਨੇ ਦਾ।
ਨਾ ਕੋਈ ਰੋਣ ਵਾਲਾ ਹੈ ਨਾ ਮੈਂ ਰੋਣਾ ਕਿਸੇ ਨੂੰ ਹੈ,
ਰਵ੍ਹਾਂ ਕਿਉਂ ਏਸ ਦੁਨੀਆਂ ਤੇ ਮੈਂ ਬਦ-ਕਿਸਮਤ ਜ਼ਮਾਨੇ ਦਾ।"

ਇਹ ਦਰਦ ਭਰਿਆ ਗੀਤ ਸੁਣ ਕੇ ਰਾਜਵਤੀ ਦੀਆਂ ਅੱਖੀਆਂ ਵਿਚ ਅੱਥਰੂ ਭਰ ਆਏ, ਪਰ ਉਸ ਨੇ ਦਿਲ ਪਕਾ ਕਰ ਕੇ ਆਖਿਆ, "ਮੈਂ ਅਬਲਾ ਕੁੜੀ ਹਾਂ, ਤੁਹਾਡੀ ਕੋਈ ਸਹਾਇਤਾ ਨਹੀਂ ਕਰ ਸਕਦੀ, ਪਰ ਮੇਰੀ ਰੱਬ ਅਗੇ ਪ੍ਰਾਰਥਨਾ ਹੈ ਜੋ ਇਹ

ਥੋੜਾ ਜਿਹਾ ਬਲ ਜੇਹੜਾ ਮੇਰੇ ਵਿਚ ਹੈ, ਉਹ ਤੁਹਾਡੇ ਵਿਚ ਚਲ ਜਾਏ ਤੇ ਤੁਹਾਨੂੰ ਜਿਤ ਹੋਵੇ।''

ਘੋਲ ਦੇ ਸਮੇਂ ਰਾਜਵਤੀ ਦੀਆਂ ਸਧਰਾਈਆਂ ਹੋਈਆਂ ਅੱਖੀਆਂ ਉਸ ਨੌਜਵਾਨ ਵਲ ਹੀ ਲੱਗੀਆਂ ਰਹੀਆਂ, ਉਸ ਨੂੰ ਸੁਭਾਵਕ ਉਸ ਨਾਲ ਪਿਆਰ ਪੈ ਗਿਆ ਸੀ।

ਰਾਜ ਦਿਲੋਂ ਮਨੋਂ ਇਹ ਪ੍ਰਾਰਥਨਾ ਕਰ ਰਹੀ ਸੀ, ਜੋ ਇਹ ਗਭਰੂ (ਜਿਸ ਦਾ ਨਾ ਹੀ ਉਥੇ ਕੋਈ ਦਰਦੀ ਸੀ, ਤੇ ਨਾ ਮਿਤ੍ਰ) ਉਸ ਘੋਲ ਵਿਚ ਬਾਜ਼ੀ ਜਿਤ ਕੇ ਲੈ ਜਾਏ।

ਮਜਨੂੰ ਨੇ ਜੰਗਲ ਗਾਹ ਮਾਰੇ, ਲੇਲਾਂ ਦੇ ਦਰਸ਼ਨ ਪਾਵਣ ਨੂੰ।
ਫਰਿਹਾਦ ਏ ਪਰਬਤ ਚੀਰ ਲਿਆ, ਇਕ ਸ਼ੀਰੀਂ ਦੇ ਪਰਚਾਵਣਨੂੰ।
ਕੱਛੇ ਗਏ ਵਾਟ ਝਨਾਵਾਂ ਦੇ, ਮਹੀਂਵਾਲ ਦੇ ਇਕ ਇਸ਼ਾਰੇ ਤੇ।
ਖੱਲਾਂ ਲਹਿ ਗਈਆਂ ਮੇਲ ਵਾਂਗ, ਇਕ ਅਨਲਹਕ ਦੇ ਨਾਹਰੇ ਤੇ।
ਸੱਸੀ ਥਲਾਂ ਨੂੰ ਚੀਰ ਗਈ, ਬੱਧੀ ਹੋਈ ਪ੍ਰੇਮ ਪਿਆਰਾਂ ਦੀ।
ਇਕ ਪੁਨੂੰ ਦੇ ਦੀਦਾਰ ਲਈ, ਪਰਵਾਹ ਨਾ ਰਹੀ ਅਜ਼ਾਰਾਂ ਦੀ।
ਇਹ ਪ੍ਰੇਮ ਨਹੀਂ ਇਕ ਬਿਜਲੀ ਏ ਜੋ ਦਿਲ ਨੂੰ ਪਾਰ ਕਰ ਦੇਵੇ।
ਉਹ ਰਾਤ ਦਾ ਟੋਟਾ ਤੂਰ ਬਣੇ ਜਿਸ ਤਰਫ਼ ਇਸ਼ਾਰਾ ਕਰ ਦੇਵੇ।

* * *

ਕਰਤਾਰ ਦੇ ਰੰਗ! ਰਾਜ-ਕੁਮਾਰੀ ਦੇ ਪ੍ਰੇਮ ਭਰੇ ਬਚਨਾਂ ਨੇ ਉਸ ਨੂੰ ਹੌਸਲਾ ਦਿਤਾ ਤੇ ਉਸ ਦੀ ਦਿਲ ਖਿਚਵੀਂ ਨਜ਼ਰ ਨੇ ਉਸ ਦੇ ਅੰਦਰ ਇਕ ਇਹੋ ਜਹੀ ਬਿਜਲੀ ਭਰ ਦਿਤੀ ਜੋ ਉਸ ਨੇ ਛੇਤੀ ਚਰਨੇ ਨੂੰ ਪਟਾਕ ਧਰਤੀ ਤੇ ਦੇਹ ਮਾਰਿਆ!

ਤਮਾਸ਼ਬੀਨਾਂ ਦਾ ਖ਼ਿਆਲ ਸੀ ਜੋ ਉਸ ਨੂੰ ਡੇਗਣ ਵਿਚ ਚਰਨੇ ਨੂੰ ਰਤੀ ਵੀ ਦਿਰ ਨਹੀਂ ਲਗੇਗਾ ਪਰ ਹੁਣ ਪਾਸਾ ਪਰਤਿਆ ਵੇਖ ਕੇ ਸਾਰਿਆਂ ਨੇ ਤਾੜੀਆਂ ਨਾਲ ਅਸਮਾਨ ਗੂੰਜਾ ਦਿਤਾ।

ਇਸ ਨੌਜਵਾਨ ਦੇ ਹੌਸਲੇ ਤੇ ਵਲਚਤ ਨੂੰ ਵੇਖ ਕੇ ਰਾਜੇ ਨੇ ਪਰਸੰਨ ਹੋ ਕੇ ਉਸ ਦਾ ਨਾਉਂ ਪਤਾ ਪੁਛਿਆ, ਤਾਂ ਉਸ ਨੇ ਉੱਤਰ ਦਿਤਾ, ''ਮੇਰਾ ਨਾਉਂ ਅਰਜਨ ਹੈ ਤੇ ਮੈਂ ਸੁਰਗਵਾਸੀ ਰਾਮੇਸ਼ਵਰ ਰਾਏ ਦਾ ਨਿੱਕਾ ਪੁੱਤਰ ਹਾਂ !''

ਰਾਮੇਸ਼ਵਰ ਦਾ ਨਾਉਂ ਸੁਣਦਿਆਂ ਹੀ ਰਾਜੇ ਦੇ ਸਤੀਂ ਕੱਪੜੀਂ ਅੱਗ ਲੱਗ ਗਈ, ਕਿਉਂ ਜੋ ਇਹ ਰਾਮੇਸ਼ਵਰ ਰਾਏ ਬਨਵਾਸੀ ਰਾਜੇ ਦਾ ਡੂੰਘਾ ਮਿਤ੍ਰ ਰਿਹਾ ਸੀ। ਹਾਂ ! ਰਾਜਵਤੀ ਨੂੰ ਜਦੋਂ ਪਤਾ ਲਗਾ ਜੋ ਉਹ ਨੌਜਵਾਨ ਉਸ ਦੇ ਪਿਤਾ ਦੇ ਇਕ ਸਚੇ ਮਿਤ੍ਰ ਦਾ ਪੁੱਤਰ ਸੀ, ਤਾਂ ਉਹ ਹੋਰ ਵੀ ਪ੍ਰਸੰਨ ਹੋਈ ਤੇ ਉਸ ਨੇ ਆਪਣੇ ਗਲੋਂ ਹਾਰ ਲਾਹ ਕੇ ਉਸ ਦੇ ਹਥ ਦੇਂਦਿਆਂ ਆਖਿਆ, ''ਇਸ ਨੂੰ ਮੇਰੀ ਤੁਛ ਨਿਸ਼ਾਨੀ ਸਮਝ ਕੇ ਸਵੀਕਾਰ ਕਰੋ। ਤੁਹਾਨੂੰ ਪਤਾ ਹੀ ਹੋਣਾ ਹੈ ਜੋ ਸਾਨੂੰ ਕਿਸਮਤ ਹਾਰ ਦੇ ਗਈ ਹੈ, ਨਹੀਂ ਤਾਂ ਮੈਂ ਕੋਈ ਵਧੀਆ ਸੁਗ਼ਾਤ ਆਪ ਦੇ ਭੇਟਾ ਕਰਦੀ।''

ਨੌਜਵਾਨ ਭੀ ਉਸ ਉਤੇ ਮੋਹਿਤ ਹੋ ਗਿਆ ਸੀ, ਪਰ ਇਹ ਵਿਚਾਰ ਕੇ ਜੋ ਕਿਧਰੇ ਰਾਜੇ ਨੂੰ ਇਸ ਦਾ ਪਤਾ ਨਾ ਲਗ ਜਾਵੇ ਤੇ ਉਹ ਉਸ ਨੂੰ ਬੰਦੀਖਾਨੇ ਵਿਚ ਨਾ ਡਕ ਦੇਵੇ, ਜਾਂ ਮਰਵਾ ਨਾ ਛਡੇ, ਚੁਪ ਚੁਪਾਤੇ ਮਹਿਲੋਂ ਬਾਹਿਰ ਨਿਕਲ ਗਿਆ।

ਜਦੋਂ ਕੁੜੀਆਂ ਇਕੱਲੀਆਂ ਰਹਿ ਗਈਆਂ, ਰਾਜਵਤੀ ਨੂੰ ਸਿਵਾਏ ਅਰਜਨ ਦੀਆਂ ਗੱਲਾਂ ਦੇ ਹੋਰ ਕੁਝ ਸੁੱਝਦਾ ਹੀ ਨਹੀਂ ਸੀ, ਉਹ ਤਾਂ ਪ੍ਰੇਮ ਵਿਚ ਮਸਤ ਹੋਈ 'ਅਰਜਨ', 'ਅਰਜਨ' ਕਰ ਰਹੀ ਸੀ।

ਭੁਲਿਆ ਆਪਾ, ਭੁਲੀ ਦੁਨੀਆਂ ਛਾਇਆ ਪ੍ਰੇਮ ਅਜਿਹਾ।
ਮਸਤੀ ਦੇ ਮੰਡਲ ਵਿਚ ਜੀਉੜਾ ਤੂਹੀ ਤੂਹੀ ਕਰ ਰਿਹਾ।

ਸ਼ੀਲਾ ਨੂੰ ਨਿਸਚੇ ਹੋ ਗਿਆ ਜੋ ਉਸਦੀ ਭੇਣ ਨੌਜਵਾਨ ਅਰਜਨ ਨੂੰ ਦਿਲ ਦੇ ਬੈਠੀ ਹੈ। ਕੁਝ ਚਿਰ ਮਗਰੋਂ ਰਾਜਾ ਪਰਧਾਨ

ਰਾਏ ਮੁੜ ਉਨ੍ਹਾਂ ਦੇ ਕਮਰੇ ਆਇਆ, ਉਸਦਾ ਚੇਹਰਾ ਕ੍ਰੋਧ ਦੇ ਮਾਰੇ ਅੰਗਾਰਿਆਂ ਵਾਂਗ ਭਖ ਰਿਹਾ ਸੀ ਕਿਉਂ ਜੋ ਉਸ ਨੂੰ ਕਿਸੇ ਨੇ ਖਬਰ ਜਾ ਦਿਤ। ਸੀ ਜੋ ਰਾਜਵਤੀ ਨੇ ਰਾਮੇਸ਼ਵਰ ਦੇ ਪੁੱਤਰ ਨੂੰ ਆਪਣੇ ਗਲੋਂ ਹਾਰ ਲਾਹ ਦਿਤਾ ਹੈ। ਆਉਂਦਿਆਂ ਹੀ ਡਾਢੇ ਰੋਹ ਵਿਚ ਉਸ ਨੇ ਕੜਕ ਕੇ ਆਖਿਆ—

ਮਿਰੀ ਇਜ਼ਤ ਮਿਰੇ ਜਲਾਲ ਤੇ ਬਿਜਲੀ ਗਿਰਾਵਣ ਵਾਲੀ।
ਮਿਰੇ ਇਕਬਾਲ ਤੇ ਪ੍ਰਤਾਪ ਨੂੰ ਵਟਾ ਲਗਾਵਣ ਵਾਲੀ।
ਤਿਰੀ ਕਰਤੂਤ ਸਾਰੇ ਜਗਤ ਤੇ ਮਸ਼ਹੂਰ ਹੋ ਗਈ ਏ।
ਤਿਰੀ ਇਜ਼ਤ ਮਿਰੇ ਦਿਲ ਤੋਂ ਨਿਪਟ ਕਾਫ਼ੂਰ ਹੋ ਗਈ ਏ।

ਸਿਰਫ਼ ਮੇਰੇ ਮਹਿਲ ਨਹੀਂ ਮੇਰੀ ਰਿਆਸਤ ਵਿਚੋਂ ਨਿਕਲ ਜਾਹ, ਤੈਨੂੰ ਦਸ ਦਿਨਾਂ ਦੀ ਮੋਹਲਤ ਦਿੰਦਾ ਹਾਂ ਜੇ ਇਸ ਦੇ ਮਗਰੋਂ ਕਿਧਰੇ ਨਜ਼ਰੀਂ ਪੈ ਗਈ ਤਾਂ ਜਾਨੋਂ ਮੁਕਾ ਦਿਆਂਗਾ।''

ਰਾਜ ਨੇ ਜਦੋਂ ਆਪਣਾ ਕਸੂਰ ਪੁਛਿਆ ਤਾਂ ਉਸ ਦਾ ਉਤਰ ਘੜਿਆ ਘੜਾਇਆ ਹੋਇਆ ਹੀ, ''ਮੈਨੂੰ ਨਿਸਚਾ ਹੋ ਗਿਆ ਹੈ ਕਿ ਤੂੰ ਪਿਉ ਦੀ ਹੀ ਧੀ ਹੈਂ, ਸਪ ਦੇ ਬੱਚੇ ਨੂੰ ਕਿੰਨਾ ਹੀ ਦੁਧ ਪਿਆਈਏ, ਉਹ ਮੁੜ ਵਿਹੁ ਪਲਟਦਾ ਹੈ। ਬਸ ਮੇਰਾ ਇਹ ਅਖੀਰਲਾ ਹੁਕਮ ਹੈ।''

ਸ਼ੀਲਾ ਨੇ ਭੈਣ ਲਈ ਬਥੇਰੇ ਹਾੜੇ ਕਢੇ, ਪ੍ਰੰਤੂ ਅਭਿਮਾਨੀ ਪਿਤਾ ਦੇ ਅਗੇ ਉਸ ਦੀ ਭੀ ਕੋਈ ਪੇਸ਼ ਨਾ ਗਈ ਤੇ ਰਾਜੇ ਦਾ ਰੋਹ ਨਾ ਟਾਲ ਸਕੀ। ਜਦੋਂ ਸ਼ੀਲਾ ਆਪਣਾ ਸਾਰਾ ਵਾਹ ਲਾ ਚੁਕੀ ਅਤੇ ਕਿਸੇ ਹੀਲੇ ਵਿਚ ਪਿਤਾ ਨੂੰ ਰਾਜ ਸੰਬੰਧੀ ਹੁਕਮ ਵਾਪਸ ਲੈਣ ਲਈ ਮਨਾ ਨਾ ਸਕੀ ਤਾਂ ਉਸ ਨੇ ਭੀ ਭੈਣ ਦਾ ਸਾਥ ਦੇਣ ਦਾ ਫ਼ੈਸਲਾ ਕਰ ਕੇ ਆਖਿਆ, ''ਭੈਣ ਰਾਜ! ਪਿਤਾ ਜੀ ਨੇ ਤੈਨੂੰ ਹੀ ਇਹ ਬਨਬਾਸ ਨਹੀਂ ਦਿਤਾ, ਮੈਂ ਭੀ ਤੇਰੇ ਨਾਲ ਹਾਂ। ਮੈਨੂੰ ਤੇਰੇ ਬਿਨਾਂ ਇਨ੍ਹਾਂ ਮਹਲਾਂ ਵਿਚ ਇਕ ਪਲ ਭੀ ਰਹਿਣਾ ਹਰਾਮ ਹੈ।

ਵਾਹਿਗੁਰੂ ਸਾਖੀ ਹੈ ਮੈਂ ਤੇਰੇ ਦੁਖ ਵਿਚ ਸਦਾ ਸਾਂਝੀਵਾਲ ਹੋਵਾਂਗੀ।
ਮੇਰੇ ਸੁਖਾਂ ਤੋਂ ਆਪਣੇ ਸੁਖ ਤੈਂ ਕੁਰਬਾਨ ਕੀਤੇ ਸਨ।
ਤੇਰੇ ਸੁਖਾਂ ਵਾਸਤੇ ਮੈਂ ਜਿੰਦੜੀ ਭੀ ਵਾਰ ਦੇਵਾਂਗੀ।''

ਰਾਜ ਸ਼ੀਲਾ ਨੂੰ ਬਥੇਰਾ ਵਰਜ ਰਹੀ, ਪਰ ਉਸ ਨੇ ਉਸਦੀ ਇਕ ਵੀ ਨਾ ਮੰਨੀ ਤੇ ਆਪਣੇ ਹਠ ਤੇ ਡਟੀ ਰਹੀ।

ਟੁਰਨ ਤੋਂ ਪਹਿਲਾਂ ਉਨ੍ਹਾਂ ਨੇ ਸੋਚਿਆ ਜੋ ਇਸ ਪਰਕਾਰ ਰਾਜ ਕੁਮਾਰੀਆਂ ਦੀ ਪੁਸ਼ਾਕ ਵਿਚ ਜਾਣ ਨਾਲ ਰਾਹ ਵਿਚ ਕਈ ਪਰਕਾਰ ਦੇ ਕਸ਼ਟ ਆਉਣਗੇ, ਇਸ ਲਈ ਉਨ੍ਹਾਂ ਨੇ ਆਪਣੇ ਭੇਸ ਵਟਾਉਣ ਦਾ ਪ੍ਰਬੰਧ ਕਰ ਲਿਆ। ਸਲਾਹ ਇਹ ਪਕੀ ਜੋ ਰਾਜਵਤੀ ਜੇਹੜੀ ਦੋਹਾਂ ਵਿਚੋਂ ਉੱਚੀ ਲੰਮੀ ਸੀ, ਇਕ ਪੇਂਡੂ ਮਰਦ ਦਾ ਭੇਸ ਕਰੇ ਤੇ ਆਪਣੇ ਆਪ ਨੂੰ ਗਿਆਨ ਚੰਦ ਅਖਵਾਏ ਤੇ ਸ਼ੀਲਾ ਪੇਂਡੂ ਕੁੜੀ ਦੀ ਪੁਸ਼ਾਕ ਪਾ ਕੇ ਆਪਣਾ ਨਾਉਂ ਰੂਪਵਤੀ ਦਸੇ ਤੇ ਗਿਆਨ ਚੰਦ ਦੀ ਭੈਣ ਅਖਵਾਏ।

ਦੋਵੇਂ ਕੁੜੀਆਂ ਇਸ ਪ੍ਰਕਾਰ ਭੇਸ ਵਟਾ ਕੇ ਤੇ ਆਪਣਾ ਗਹਿਣਾ ਗੱਟਾ ਕਾਬੂ ਕਰ ਕੇ ਚੁਪ ਚਪੀਤੇ ਚੋਰੀ ਜੰਗਲ ਵਲ ਤੁਰ ਪਈਆਂ। ਮਰਦਾਵੇਂ ਭੇਸ ਵਿਚ ਹੁਣ ਰਾਜਕੁਮਾਰੀ ਨੂੰ ਮਰਦਾਂ ਵਾਂਗ ਟੁਰਨਾ ਪੈਂਦਾ ਤੇ ਉਨ੍ਹਾਂ ਵਾਂਗ ਹੀ ਉਹ ਗਲਾਂ ਕਥਾਂ ਕਰਦੀ ਤੇ ਰਾਹ ਵਿਚ ਸ਼ੀਲਾ ਦੀ ਇਉਂ ਹੀ ਸਹਾਇਤਾ ਕਰਦੀ, ਜਿਵੇਂ ਇਕ ਭਰਾ ਪੇਂਡੂ ਤੇ ਭੋਲੀ ਭਾਲੀ ਭੈਣ ਦੀ ਕਰਦਾ ਹੈ।

ਬਹੁਤ ਦਿਨ ਪੈਂਡਾ ਕਰਨ ਮਗਰੋਂ ਅਖੀਰ ਇਕ ਦਿਨ ਉਹ ਜੰਗਲ ਦੇ ਲਾਗੇ ਜਾ ਪੁਜੇ, ਪ੍ਰੰਤੂ ਦੋਵੇਂ ਕੁੜੀਆਂ ਥਕ ਟੁਟ ਕੇ ਹਾਰ ਚੁਕੀਆਂ ਸਨ। ਰੂਪ ਵਤੀ ਤਾਂ ਬਹੁਤ ਹੀ ਲਿੱਸੀ ਹੋ ਗਈ ਸੀ ਤੇ ਇਕ ਕਦਮ ਭੀ ਅਗੇ ਟੁਰਨ ਨੂੰ ਤਿਆਰ ਨਹੀਂ ਸੀ। ਗਿਆਨ ਚੰਦ ਨੇ ਉਸ ਨੂੰ ਬਹੁਤ ਧੀਰਜ ਦਿਤੀ, ਪਰ ਸਚ ਤਾਂ ਇਹ ਹੈ ਜੋ ਉਹ ਆਪ ਭੀ ਰਹਿ ਚੁਕੀ ਸੀ। ਅਖੀਰ ਦੋਵੇਂ ਲਿਸੇ ਮਾਂਦੇ ਨਿਰਾਸਤਾ

ਤੇ ਉਦਾਸੀ ਦੀਆਂ ਮੂਰਤਾਂ ਬਣ ਸੜਕ ਦੇ ਕੰਢੇ ਤੇ ਹੀ ਰਤੀ ਕੂ ਦਮ ਲੈਣ ਲਈ ਬੈਠ ਗਏ।

ਉਹ ਇਸ ਮੰਦੀ ਦਸ਼ਾ ਵਿਚ ਬੈਠੇ ਹੋਏ ਸਨ ਜੋ ਲਾਗਿਉਂ ਇਕ ਆਜੜੀ ਆ ਲੰਘਿਆ। ਗਿਆਨ ਚੰਦ ਨੇ ਇਕ ਵਾਰੀ ਮੁੜ ਮਰਦਾਂ ਵਾਂਗ ਹੌਂਸਲੇ ਨਾਲ ਆਖਿਆ, "ਭਰਾ ਜੀ! ਅਸੀਂ ਥਕੇ ਹੋਏ ਹਾਂ ਤੇ ਕਿਤਨੇ ਦਿਨਾਂ ਤੋਂ ਭੋਜਨ ਵੀ ਨਹੀਂ ਪਾਇਆ, ਜਿਸ ਕਰਕੇ ਮੇਰੀ ਇਹ ਭੈਣ ਇਤਨੀ ਨਿਢਾਲ ਹੋਈ ਪਈ ਹੈ ਜੋ ਇਕ ਕਦਮ ਭੀ ਹੋਰ ਨਹੀਂ ਤੁਰ ਸਕਦੀ। ਜੇ ਕਦੇ ਤੁਸੀਂ ਕ੍ਰਿਪਾ ਕਰ ਕੇ ਸਾਨੂੰ ਕਿਸੇ ਇਹੋ ਜਿਹੇ ਥਾਂ ਲੈ ਚਲੋ ਜਿਥੇ ਅਸੀਂ ਅਮਨ ਨਾਲ ਕੁਝ ਚਿਰ ਟਿਕ ਸਕੀਏ ਤਾਂ ਤੁਹਾਡਾ ਵਡਾ ਅਹਿਸਾਨ ਮੰਨਾਂਗੇ ਤੇ ਇਸ ਤਕਲੀਫ਼ ਬਦਲੇ ਕੁਝ ਮਾਇਆ ਭੇਟ ਕਰਨ ਨੂੰ ਭੀ ਤਿਆਰ ਹਾਂ।"

ਆਜੜੀ ਨੇ ਕਿਹਾ, "ਸ਼ੋਕ ਹੈ ਜੋ ਮੈਂ ਤੁਹਾਡੀ ਕੋਈ ਸਹਾਇਤਾ ਨਹੀਂ ਕਰ ਸਕਦਾ, ਮੈਂ ਤਾਂ ਇਕ ਨੌਕਰ ਹਾਂ ਤੇ ਉਹ ਨੌਕਰੀ ਭੀ ਛੁਟਣ ਵਾਲੀ ਹੈ, ਕਿਉਂ ਜੋ ਮੇਰਾ ਮਾਲਕ ਇਹ ਅਜੜ ਤੇ ਝੁੱਗੀ ਜਿਥੇ ਮੈਂ ਰਹਿੰਦਾ ਹਾਂ ਵੇਚਣ ਲਗਾ ਹੈ, ਹਾਂ ਜੇ ਕਦੀ ਤੁਸੀ ਇਹ ਦੋਵੇਂ ਚੀਜ਼ਾਂ ਖਰੀਦ ਲਵੋ ਤਾਂ ਮੈਂ ਤੁਹਾਡੀ ਸੇਵਾ ਵਿਚ ਹੀ ਟਿਕਿਆ ਰਹਾਂਗਾ।" ਉਨ੍ਹਾਂ ਦੋਹਾਂ ਨੇ ਇਹ ਗਲ ਪਰਵਾਨ ਕਰ ਲਈ ਤੇ ਆਜੜੀ ਉਨ੍ਹਾਂ ਨੂੰ ਆਪਣੀ ਝੁਗੀ ਵਿਚ ਲੈ ਗਿਆ। ਜਦੋਂ ਖਾ ਪੀ ਕੇ ਉਹ ਕੁਝ ਸੁਰਜੀਤ ਹੋਏ ਤਾਂ ਉਨ੍ਹਾਂ ਨੇ ਉਹ ਝੁੱਗੀ ਤੇ ਅਜੜ ਖ਼ਰੀਦ ਲਏ ਤੇ ਉਹ ਉਥੇ ਹੀ ਰਹਿਣ ਲਗ ਪਈਆਂ। ਥੋੜਿਆਂ ਦਿਨਾਂ ਵਿਚ ਹੀ ਉਹ ਸੁੰਦਰੀਆਂ ਮੁੜ ਆਪਣੀ ਅਸਲੀ ਦਸ਼ਾ ਤੇ ਆ ਗਈਆਂ ਤੇ ਉਸ ਆਜੜੀ ਦੀ ਝੁੱਗੀ ਵਿਚ ਖੁਸ਼ੀ ਖੁਸ਼ੀ ਸਮਾਂ ਬੀਤਣ ਲਗਾ।

ਕਰਤਾਰ ਦੇ ਰੰਗ। ਅਰਜਨ ਵੀ ਉਸੇ ਜੰਗਲ ਵਿਚ ਹੀ ਰਹਿੰਦਾ ਸੀ। ਪਾਠਕਾਂ ਨੂੰ ਤਾਂ ਪਤਾ ਹੈ, ਪ੍ਰੰਤੂ ਉਨ੍ਹਾਂ ਸੁੰਦਰੀਆਂ ਨੂੰ ਇਸ

ਗਲ ਦਾ ਪਤਾ ਨਹੀਂ ਸੀ।

ਅਰਜਨ ਸੁਰਗਵਾਸੀ ਰਾਮੇਸ਼ਵਰ ਰਾਇ ਦਾ ਨਿੱਕਾ ਪੁੱਤ੍ਰ ਸੀ, ਉਸ ਦੀ ਸੋਹਣੀ ਸੂਰਤ, ਸ਼ੁਭ ਆਚਰਨ ਤੇ ਪਿਤਾ ਨਾਲ ਨੁਹਾਰ ਮਿਲਨ ਕਰਕੇ ਲੋਕ ਉਸ ਦੇ ਨਾਲ ਪਿਆਰ ਕਰਦੇ ਸਨ, ਜਿਸ ਕਰਕੇ ਉਸਦਾ ਵੱਡਾ ਭਰਾ ਸੜਦਾ ਸੀ ਤੇ ਸਦਾ ਕ੍ਰੋਧਵਾਨ ਰਹਿੰਦਾ ਸੀ। ਹੁਣ ਜਦੋਂ ਚਰਨੇ ਉਤੇ ਜਿੱਤ ਦੀ ਖਬਰ ਉਸ ਦੀ ਕੰਨੀ ਪਈ, ਉਹ ਗੁੱਸੇ ਨਾਲ ਆਪੇ ਤੋਂ ਬਾਹਰ ਹੋ ਗਿਆ ਤੇ ਉਸ ਨੂੰ ਮਾਰ ਮੁਕਾਉਣ ਲਈ ਤੁਰ ਪਿਆ। ਸੁਤੇ ਪਿਆਂ ਉਸ ਦੀ ਕੋਠੀ ਨੂੰ ਅਗ ਲਾਉਣ ਦੀ ਗੋਂਦ ਗੁੰਦੀ, ਪਰ ਇਸ ਦੀ ਸੋ ਇਕ ਬੁੱਢੇ ਨੌਕਰ ਅੰਗ ਪਾਲ ਨੂੰ ਲਗ ਗਈ, ਜਿਸ ਨੇ ਅਰਜਨ ਨੂੰ ਇਸ ਭਿਆਨਕ ਖਤਰੇ ਤੋਂ ਖਬਰਦਾਰ ਕਰਦੇ ਹੋਇਆਂ ਉਸੇ ਰਾਤ ਘਰ ਤੋਂ ਬਾਹਰ ਨਿਕਲ ਜਾਣ ਲਈ ਪ੍ਰਾਰਥਨਾ ਕੀਤੀ। ਅਰਜਨ ਨੇ ਘਬਰਾ ਕੇ ਆਖਿਆ, "ਮੈਂ ਕਿਥੇ ਜਾਵਾਂ? ਮੇਰੇ ਕੋਲ ਇਕ ਫੁਟੀ ਕੌਡੀ ਭੀ ਨਹੀਂ। ਕੀ ਰਾਮੇਸ਼ਵਰ ਰਾਇ ਦਾ ਪੁੱਤਰ ਭਿਖ ਮੰਗ ਕੇ ਪੇਟ ਭਰੇ?"

ਬੁੱਢੇ ਨੌਕਰ ਨੇ ਉਸ ਦੇ ਪਿਤਾ ਦੀ ਨੌਕਰੀ ਵਿਚ ਪੰਜ ਸੌ ਰੁਪਿਆ ਜੋੜਿਆ ਸੀ। ਇਹ ਰਕਮ ਹੁਣ ਅਰਜਨ ਦੇ ਹਵਾਲੇ ਕਰਦਿਆਂ ਉਸ ਨੇ ਆਖਿਆ, "ਇਹ ਮਾਇਆ ਤੁਸੀ ਲੈ ਲਵੋ ਤੇ ਜੇਹੜਾ ਦਾਤਾ ਪੱਥਰਾਂ ਵਿਚ ਪੈਦਾ ਕੀਤੇ ਜੰਤਾਂ ਨੂੰ ਅਹਾਰ ਪੁਚਾਂਦੀ ਹੈ, ਓਹੀ ਮੇਰਾ ਇਸ ਬੁਢੇਪੇ ਦੀ ਉਮਰ ਵਿਚ ਫ਼ਿਕਰ ਕਰੇਗਾ। ਹਾਂ ਜੇ ਹੁਕਮ ਕਰੋ ਤਾਂ ਮੈਂ ਵੀ ਤੁਹਾਡੇ ਨਾਲ ਹੀ ਚਲ ਕੇ ਤੁਹਾਡਾ ਸੇਵਾ ਕਰਾਂ। ਭਾਵੇਂ ਮੈਂ ਬੁੱਢਾ ਹਾਂ, ਪਰ ਨਿਸਚਾ ਰਖੋ ਜੋ ਮੈਂ ਨੌਜਵਾਨਾਂ ਕੋਲੋਂ ਬਹੁਤ ਚੰਗੀ ਤੁਹਾਡੀ ਸੇਵਾ ਕਰ ਸਕਾਂਗਾ।"

ਬੁੱਢੇ ਅੰਗ ਪਾਲ ਦੀ ਇਹ ਗਲ ਸੁਣ ਕੇ ਅਰਜਨ ਦਾ ਦਿਲ ਭਰ ਆਇਆ ਤੇ ਉਸ ਦਾ ਹਥ ਫੜ ਕੇ ਉਸ ਨੇ ਆਖਿਆ,

"ਅਸੀ ਕਠੇ ਹੀ ਰਹਾਂਗੇ ਤੇ ਮੈਨੂੰ ਪੂਰਨ ਆਸ ਹੈ, ਜੋ ਤੁਹਾਡੀ ਇਸ ਰਕਮ ਮੁਕਣ ਤੋਂ ਪਹਿਲਾਂ ਹੀ ਪਮਾਤਮਾ ਸਾਡੇ ਦੋਹਾਂ ਦੇ ਗੁਜ਼ਾਰੇ ਦਾ ਕੋਈ ਪ੍ਰਬੰਧ ਕਰ ਦੇਵੇਗਾ।"

ਇਹ ਮਤਾ ਪਕਾ ਕੇ ਅੰਗਪਾਲ ਤੇ ਉਸ ਦਾ ਨੌਜਵਾਨ ਮਾਲਕ ਦੋਵੇਂ ਰਾਤ ਨੂੰ ਘਰੋਂ ਨਿਕਲ ਤੁਰੇ ਤੇ ਜਾਂਦਿਆਂ ਜਾਂਦਿਆਂ ਅਖ਼ੀਰ ਅਰਜਨ ਜੂਹ ਪੁਜ ਗਏ। ਇਸ ਔਖੇ ਪੰਧ ਦੇ ਕਾਰਨ ਬੁੱਢਾ ਇਤਨਾ ਨਿਢਾਲ ਹੋ ਗਿਆ ਸੀ, ਜੋ ਲਾਚਾਰ ਉਸ ਨੇ ਨੀਰ ਭਰੇ ਨੇਤਰਾਂ ਨਾਲ ਅਰਜਨ ਵਲ ਵੇਖ ਕੇ ਕਿਹਾ, "ਸ਼ੋਕ, ਸੇਵਾ ਕਰਨ ਦੀ ਥਾਂ ਮੈਂ ਤੁਹਾਡੇ ਤੇ ਭਾਰੂ ਹੋਇਆ ਪਿਆ ਹਾਂ, ਪਰ ਮੈਂ ਕੀ ਕਰਾਂ, ਭੁੱਖ ਦੇ ਕਾਰਨ ਮੇਰੇ ਪੇਟ ਵਿਚ ਵੱਟ ਪੈਂਦਾ ਹੈ, ਮੈਂ ਤਾਂ ਹੋਰ ਇਕ ਕਦਮ ਵੀ ਨਹੀਂ ਚਲ ਸਕਦਾ। ਤੁਸੀਂ ਜਾਓ, ਆਪਣੇ ਲਈ ਕੋਈ ਠਿਕਾਣਾ ਟੋਲੋ, ਮੈਨੂੰ ਇਥੇ ਹੀ ਮਰਨ ਦਿਓ।"

ਅਰਜਨ ਨੇ ਉਸ ਨੂੰ ਧੀਰਜ ਦੇ ਕੇ ਇਕ ਘਣੇ ਬ੍ਰਿਛ ਦੀ ਛਾਉਂ ਤਲੇ ਲਿਟਾ ਦਿਤਾ ਤੇ ਆਪ ਕਿਸੇ ਖੁਰਾਕ ਦੀ ਭਾਲ ਵਿਚ ਗਿਆ। ਜੰਗਲ ਵਿਚ ਥੋੜੀ ਦੂਰ ਹੀ ਗਿਆ ਸੀ, ਜੋ ਉਸ ਨੇ ਰਾਜੇ ਤੇ ਉਸ ਦੇ ਮਿੱਤਰਾਂ ਨੂੰ ਇਕ ਬ੍ਰਿਛ ਤਲੇ ਬੈਠੇ ਪ੍ਰਸ਼ਾਦ ਛਕਦੇ ਵੇਖਿਆ। ਅਰਜਨ ਹੁਣ ਨਿਰਾਸ ਹੋ ਚੁਕਾ ਸੀ, ਇਸ ਲਈ ਆਪਣੀ ਤਲਵਾਰ ਮਿਆਨੋਂ ਧੂਹ ਕੇ ਧਿੰਗੋ ਜ਼ੋਰੀ ਰੋਟੀ ਖੋਹਣ ਨੂੰ ਅਗੇ ਵਧਿਆ। ਬਨਬਾਸੀ ਸਰਦਾਰਾਂ ਨੇ ਨੌਜਵਾਨ ਦਾ ਮੰਤਵ ਸਮਝ ਕੇ ਉਸ ਨੂੰ ਅਜੇਹੇ ਪ੍ਰੇਮ ਨਾਲ ਬੈਠ ਕੇ ਪ੍ਰਸ਼ਾਦ ਛਕਣ ਨੂੰ ਆਖਿਆ, ਜੋ ਉਹ ਆਪਣੀ ਕਰਨੀ ਤੇ ਸ਼ਰਮ ਦੇ ਮਾਰੇ ਪਾਣੀ ਪਾਣੀ ਹੋ ਗਿਆ। ਸਰਦਾਰਾਂ ਦੇ ਮੁੜ ਆਖਣ ਤੇ ਉਸ ਨੇ ਸਿਰ ਨੀਵਾਂ ਸੁਟ ਕੇ ਆਖਿਆ, "ਮੈਨੂੰ ਰੋਟੀ ਪਾਣੀ ਦੀ ਲੋੜ ਤਾਂ ਹੈ, ਪਰੰਤੂ ਆਪਣੇ ਲਈ ਨਹੀਂ ਸਗੋਂ ਆਪਣੇ ਗਰੀਬ ਨੌਕਰ ਲਈ, ਜੇਹੜਾ ਡਾਢਾ ਨਿਢਾਲ ਹੋ ਕੇ ਅਧ ਕੁ ਮੀਲ ਦੀ ਵਿਥ ਤੇ ਇਕ ਬ੍ਰਿਛ ਦੇ ਤਲੇ ਲੇਟਿਆ

ਹੋਇਆ ਹੈ ।''

ਰਾਜੇ ਨੇ ਕਿਹਾ, ''ਫਿਰ ਉਸ ਨੂੰ ਭੀ ਇਥੇ ਲੈ ਆਓ, ਜੋ ਕੁਝ ਸਾਡੇ ਕੋਲ ਹੈ ਵੰਡ ਛਕਾਂਗੇ।'' ਇਹ ਹੁਕਮ ਸੁਣ ਕੇ ਅਰਜਨ ਭੱਜਦਾ ਗਿਆ ਤੇ ਥੋੜ੍ਹੇ ਚਿਰ ਵਿਚ ਹੀ ਅੰਗ ਪਾਲ ਨੂੰ ਮੋਢੇ ਚੁਕ ਲੈ ਆਇਆ। ਪ੍ਰਸ਼ਾਦ ਪਾਣੀ ਛੱਕਣ ਨਾਲ ਬੁੱਢੇ ਦੀ ਜਾਨ ਵਿਚ ਜਾਨ ਪੈ ਗਈ ਤੇ ਜਦੋਂ ਰਾਜੇ ਨੂੰ ਪਤਾ ਲਗਾ ਕਿ ਅਰਜਨ ਕੌਣ ਹੈ ਤੇ ਕਿਉਂ ਘਰੋਂ ਨਿਕਲ ਕੇ ਆਇਆ ਹੈ, ਉਸ ਨੇ ਉਸ ਨੂੰ ਵੀ ਆਪਣੀ ਮੰਡਲੀ ਵਿਚ ਹੀ ਰਖ ਲਿਆ।

ਆਓ ਹੁਣ ਵੇਖੀਏ ਜੋ ਗਿਆਨ ਚੰਦ ਤੇ ਰੂਪ ਵਤੀ ਆਪਣੀ ਝੁੱਗੀ ਵਿਚ ਕਿਵੇਂ ਦਿਨ ਕਟੀ ਕਰਦੇ ਹਨ। ਇਕ ਦਿਨ ਜਦੋਂ ਜੰਗਲ ਵਿਚ ਉਹ ਸੈਰ ਨੂੰ ਗਏ, ਇਹ ਵੇਖ ਕੇ ਅਤੀ ਅਸਚਰਜ ਹੋਏ ਜੋ ਦੂਰ ਨੇੜੇ ਦੇ ਬ੍ਰਿਛਾਂ ਉਤੇ ਰਾਜਵਤੀ ਦਾ ਨਾਉਂ ਉਕਰਿਆ ਹੋਇਆ ਹੈ ਤੇ ਥਾਂ ਥਾਂ ਪੱਤ੍ਰਾਂ ਉਤੇ ਉਸ ਦੇ ਪ੍ਰੇਮ ਤੇ ਉਸਤਤੀ ਵਿਚ ਇਹੋ ਜਹੇ ਕਵਿਤਾ ਦੇ ਬੰਦ ਲਿਖੇ ਪਏ ਹਨ:—

ਸਜਨ ਇਕ ਭੋਰੀ ਨ ਵਿਛੋੜ !
ਛਲੀਏ ਨੈਣ ਪੀਆ ਦੇ ਛਲ ਗਏ !
ਤੀਰ ਨਜ਼ਰ ਦੇ ਸੀਨਾ ਸਲ ਗਏ !
ਹੇ ਮੇਰੇ ਮਤਵਾਲੇ ਸਾਜਨ
ਦੀਨਾਂ ਦੇ ਰਖਵਾਲੇ ਸਾਜਨ
ਕਦੀ ਵਾਗ ਇਧਰ ਭੀ ਮੋੜ......ਸਜਨ ਇਕ ਭੋਰੀ ਨ ਵਿਛੋੜ।

੨. ਤੁਧ ਬਾਝੋਂ ਮੇਰਾ ਝੜਿਆ ਜੀਵਨ।
ਯਾਦ ਤਿਰੀ ਲੁਟ ਖੜਿਆ ਜੀਵਨ।
ਮੁਰਦਾ ਜੀਵਨ ਮੇਰਾ ਕੀ ਏ ਜੀਵਨ।
ਤੁਰਦਾ ਜੀਵਨ ਮੇਰਾ ਕੀ ਏ ਜੀਵਨ।
ਹੇ ਸਾਈਂ ! ਹੇ ਜੀਵਨ ਰਾਜ !

ਇਸ ਜੀਵਨ ਵਿਚ ਜੀਵਨ ਪਾਜ।
ਉਸ ਟਿਕਾ ਦੀ ਉਸ ਵਸਤੀ ਦੀ!
ਉਸ ਜੀਵਨ ਦੀ ਉਸ ਹਸਤੀ ਦੀ!
ਚਿਣਗ ਮਿਰੇ ਕੰਨ ਪਾ ਜਾ।
ਭੋਲੇ ਭਾਲੇ ਬਾਲਕ ਵਾਗੋਂ।
ਆ ਜਾ
ਦਿਲ ਵਿੱਚ ਬਹਿ ਜਾ ਮੌਜ ਰਚਾ ਜਾ!
ਤਾਰ ਹਿਲਾ ਜਾ ਠੰਡਕ ਪਾ ਜਾ!

ਉਹ ਹੈਰਾਨ ਹੀ ਪਏ ਹੁੰਦੇ ਸਨ ਜੋ ਇਹ ਕੌਣ ਲਿਖ ਗਿਆ ਹੈ ਜਦੋਂ ਅਰਜਨ ਗਲ ਵਿਚ ਉਹੋ ਹੀ ਰਾਜਵਤੀ ਦਾ ਹਾਰ ਪਾਏ ਉਧਰੋਂ ਆ ਨਿਕਲਿਆ। ਰਾਜਵਤੀ ਨੇ ਝਟ ਪਟ ਉਸ ਨੂੰ ਪਛਾਣ ਲਿਆ ਤੇ ਮੁੜ ਉਸ ਨੂੰ ਵੇਖ ਉਸ ਦੇ ਕਲੇਜੇ ਠੰਢ ਪਈ, ਪਰੰਤੂ ਅਰਜਨ ਨੂੰ ਪਤਾ ਨ ਲੱਗਾ ਜੋ ਗਿਆਨ ਚੰਦ ਦੇ ਭੇਸ ਵਿਚ ਇਹ ਸੁੰਦਰੀ ਉਸ ਦੀ ਪਿਆਰੀ ਰਾਜਵਤੀ ਹੀ ਹੈ। ਰਾਜਵਤੀ ਨੇ ਆਪਣੇ ਆਪ ਨੂੰ ਪ੍ਰਗਟ ਕਰਨਾ ਯੋਗ ਨ ਸਮਝਿਆ ਤੇ ਮਰਦਾਵੀਂ ਅਵਾਜ਼ ਵਿਚ ਉਸ ਨਾਲ ਗੱਲਾਂ ਬਾਤਾਂ ਛੇੜ ਦਿੱਤੀਆਂ, ਜਿਨ੍ਹਾਂ ਵਿੱਚ ਹੱਸਦਿਆਂ ਹੱਸਦਿਆਂ ਉਸ ਨੇ ਆਖਿਆ, "ਵੇਖਿਆ ਜੇ ਹਰ ਬ੍ਰਿਛ ਤੇ ਇਹ ਕਿਸੇ ਦਾ ਨਾਉਂ ਤੇ ਕਵਿਤਾ ਦੇ ਬੰਦ ਉੱਕਰੇ ਪਏ ਹਨ, ਇਹ ਕਿਸੇ ਪ੍ਰੇਮ ਕੁੱਠੇ ਦੇ ਦਿਲ ਦੀ ਭੜਾਸ ਹੈ। ਜੇ ਕਦੇ ਮੈਨੂੰ ਇਹ ਪ੍ਰੇਮੀ ਮਿਲ ਜਾਏ ਤਾਂ ਮੈਂ ਉਸ ਨੂੰ ਜਹੀ ਮਤ ਦੇਵਾਂ ਜਿਹੜੀ ਉਸ ਦੇ ਪ੍ਰੇਮ-ਦੁਖ ਦਾ ਦਾਰੂ ਬਣੇ।"

ਇਹ ਸੁਣ ਕੇ ਅਰਜਨ ਨੇ ਅੱਥਰੂ ਕੇਰਦੇ ਹੋਏ ਆਖਿਆ, "ਉਹ ਅਭਾਗ ਦੁਖੀਆ ਮੈਂ ਹੀ ਹਾਂ, ਜੇ ਤੁਸੀਂ ਮੇਰੀ ਕੋਈ ਸਹਾਇਤਾ ਕਰ ਸਕਦੇ ਹੋ ਤਾਂ ਕਰੋ ਤੇ ਮੈਨੂੰ ਮਤ ਦੇਵੋ।"

ਇਸ ਤੇ ਗਿਆਨ ਚੰਦ ਨੇ ਉਸ ਨੂੰ ਹਰ ਰੋਜ਼ ਉਸ ਝੁੱਗੀ

ਵਿਚ ਜਿਥੇ ਉਹ ਤੇ ਉਸ ਦੀ ਭੈਣ ਰਹਿੰਦੇ ਸਨ, ਆਉਣ ਨੂੰ ਕਿਹਾ। ਜਦੋਂ ਅਰਜਨ ਆਉਂਦਾ ਗਿਆਨ ਚੰਦ ਰਾਜਵੰਤੀ ਦਾ ਸਾਂਗ ਬਣ ਇਹੋ ਜਿਹੀਆਂ ਗੱਲਾਂ ਕਰਦਾ, ਜਿਨ੍ਹਾਂ ਤੋਂ ਤੀਵੀਆਂ ਦਾ ਆਪਣੇ ਪ੍ਰੇਮੀ ਨਾਲ ਧਰੋਹ ਪ੍ਰਗਟ ਹੁੰਦਾ। ਇਸ ਤੋਂ ਸ਼ਾਇਦ ਉਸ ਦਾ ਭਾਵ ਅਰਜਨ ਦੇ ਦਿਲ ਵਿਚੋਂ ਉਸ ਆਪਣੀ ਪਿਆਰੀ ਲਈ ਘ੍ਰਿਣਾ ਪੈਦਾ ਕਰਨ ਦਾ ਸੀ ਤੇ ਇਸ ਪਰਕਾਰ ਉਹ ਇਸ ਦੁਖ ਦਾ ਇਲਾਜ ਕਰਨਾ ਚਾਹੁੰਦੀ ਸੀ।

ਭਾਵੇਂ ਅਰਜਨ ਨੂੰ ਇਸ ਦਾਰੂ ਤੇ ਕੋਈ ਭਰੋਸਾ ਨਹੀਂ ਸੀ ਤਾਂ ਭੀ ਉਹ ਹਰ ਰੋਜ਼ ਉਥੇ ਆਉਣ ਨੂੰ ਰਾਜ਼ੀ ਹੋ ਗਿਆ। ਹਰ ਰੋਜ਼ ਉਹ ਉਥੇ ਆਉਂਦਾ ਤੇ ਗਿਆਨ ਚੰਦ ਨੂੰ ਆਪਣੀ ਪਿਆਰੀ ਰਾਜ ਸੱਦ ਕੇ ਉਸ ਦੇ ਨਾਲ ਜੀ ਪਰਚਾਉਂਦਾ। ਪਾਠਕ ਸਮਝ ਸਕਦੇ ਹਨ ਜੋ ਇਸ ਪਰਕਾਰ ਉਸ ਦੇ ਪ੍ਰੇਮ ਸਲ ਨੇ ਵੱਲ ਕੀ ਹੋਣਾ ਸੀ, ਸਗੋਂ ਇਹ ਨੁਸਖ਼ਾ ਤਾਂ ਉਲਟਾ ਬੈਠਿਆ। ਜਿਉਂ ਜਿਉਂ ਦਾਰੂ ਕੀਤਾ, ਮਰਜ਼ ਵਧਦੀ ਗਈ, ਰਾਜ ਲਈ ਉਸ ਦੇ ਦਿਲ ਵਿਚ ਪਿਆਰ ਵਧੀਕ ਉਛਾਲੇ ਮਾਰਨ ਲੱਗਾ।

ਇਸ ਪਰਕਾਰ ਹਾਸੇ ਖੇਡੇ ਵਿਚ ਕੁਝ ਸਾਤੇ ਬੀਤ ਗਏ। ਇਕ ਦਿਨ ਜੰਗਲ ਵਿਚ ਫਿਰਦਿਆਂ ਗਿਆਨ ਚੰਦ ਨੂੰ ਬਨਵਾਸੀ ਰਾਜਾ ਟੱਕਰ ਗਿਆ। ਪਿਤਾ ਨੇ ਮਰਦਾਨੇ ਭੇਸ ਵਿਚ ਆਪਣੀ ਪੁੱਤ੍ਰੀ ਨੂੰ ਮੂਲੋਂ ਹੀ ਨ ਪਛਾਤਾ, ਪਰੰਤੂ ਇਸ ਆਜੜੀ ਦੀ ਮਨ-ਮੋਹਣੀ ਸੂਰਤ ਨੇ ਉਸ ਦੇ ਦਿਲ ਨੂੰ ਖਿਚਿਆ ਜੋ ਉਸ ਕੋਲੋਂ ਨਾਉਂ ਪਤਾ ਪੁਛ ਬੈਠਾ। ਗਿਆਨ ਚੰਦ ਨੇ ਹੱਸਦੇ ਹੱਸਦੇ ਕੇਵਲ ਇਹ ਆਖ ਕੇ "ਮੇਰੇ ਮਾਤਾ ਪਿਤਾ ਵੀ ਇਹੋ ਜਹੇ ਪ੍ਰਸਿੱਧ ਘਰਾਣੇ ਦੇ ਹਨ, ਜਿਹੋ ਜਹੇ ਰਾਜੇ ਦੇ" ਟਾਲ ਦਿਤਾ ਤੇ ਵਧੇਰਾ ਪਤਾ ਦੇਣਾ ਕਿਸੇ ਹੋਰ ਸਮੇਂ ਲਈ ਰੱਖਿਆ।

ਇਕ ਦਿਨ ਅੰਮ੍ਰਿਤ ਵੇਲੇ ਜਦੋਂ ਅਰਜਨ ਗਿਆਨ ਚੰਦ

ਨੂੰ ਮਿਲਣ ਲਈ ਜਾ ਰਿਹਾ ਸੀ ਤਾਂ ਉਹ ਕੀ ਵੇਖਦਾ ਹੈ ਕਿ ਇਕ ਪੁਰਸ਼ ਧਰਤੀ ਤੇ ਸੁੱਤਾ ਹੋਇਆ ਹੈ ਤੇ ਇਕ ਸੱਪ ਉਸ ਦੀ ਗਰਦਨ ਦੇ ਦਵਾਲੇ ਕੁੰਡਲ ਮਾਰੀ ਪਿਆ ਹੈ। ਸੱਪ ਅਰਜਨ ਨੂੰ ਵੇਖ ਕੇ ਭਜ ਕੇ ਇਕ ਝਾੜੀ ਵਿਚ ਛੁਪ ਗਿਆ। ਅਰਜਨ ਨੇ ਨੇੜੇ ਜਾਕੇ ਵੇਖਿਆ ਜੋ ਇਕ ਸ਼ੇਰਨੀ ਸੁੱਤੇ ਪਏ ਪੁਰਸ਼ ਤੇ ਝਪਟਾ ਮਾਰਨ ਨੂੰ ਤਿਆਰ ਖੜੀ ਹੈ, ਕੇਵਲ ਉਸ ਦੇ ਜਾਗਣ ਜਾਂ ਹਿਲਣ ਜੁਲਣ ਦੀ ਉਡੀਕ ਵਿਚ ਹੈ ਤਾਂ ਜੁ ਉਸ ਨੂੰ ਨਿਸਚਾ ਹੋ ਜਾਏ ਜੋ ਉਹ ਜੀਂਵਦਾ ਹੈ। ਜਦੋਂ ਅਰਜਨ ਨੇ ਪਿੱਛੇ ਮੁੜ ਕੇ ਵੇਖਿਆ ਤਾਂ ਉਸ ਦੀ ਹੈਰਾਨੀ ਦੀ ਕੋਈ ਹੱਦ ਨ ਰਹੀ ਕਿਉਂ ਜੁ ਉਹ ਪੁਰਸ਼ ਉਸ ਦਾ ਵੱਡਾ ਭਰਾ ਸੀ ਜਿਸ ਦੇ ਹੱਥੋਂ ਤੰਗ ਹੋ ਕੇ ਉਹ ਅੱਜ ਜੰਗਲ ਦੀ ਮਿੱਟੀ ਪਿਆ ਛਾਣਦਾ ਸੀ। ਪਹਿਲਾਂ ਤਾਂ ਉਸ ਦੇ ਦਿਲ ਵਿਚ ਭਰਾ ਨੂੰ ਆਪਣੀ ਕਿਸਮਤ ਤੇ ਛੱਡ ਕੇ ਆਪਣੀ ਜਾਨ ਬਚਾਉਣ ਦਾ ਖ਼ਿਆਲ ਆਇਆ, ਪਰੰਤੂ ਝਟ ਪਟ ਹੀ ਉਸ ਦੇ ਖ਼ੂਨ ਨੇ ਉਛਾਲਾ ਖਾਧਾ ਤੇ ਉਸ ਨੇ ਤਲਵਾਰ ਧੂਹ ਕੇ ਸ਼ੇਰਨੀ ਤੇ ਵਾਰ ਕੀਤਾ। ਸ਼ੇਰਨੀ ਨੇ ਝਪੱਟਾ ਮਾਰਿਆ ਤੇ ਆਪਣੇ ਤਿੱਖੇ ਪੰਜੇ ਨਾਲ ਉਸ ਦੀ ਇਕ ਬਾਂਹ ਨੂੰ ਲਹੂ ਲੁਹਾਨ ਕਰ ਦਿੱਤਾ, ਪਰ ਅਖ਼ੀਰ ਜਿੱਤ ਅਰਜਨ ਦੀ ਹੀ ਰਹੀ ਤੇ ਸ਼ੇਰਨੀ ਭਾਰੀ ਸੱਟ ਖਾ ਕੇ ਮਰ ਗਈ। ਇਸ ਰੌਲੇ ਰੱਪੇ ਵਿਚ ਭਰਾ ਦੀ ਅੱਖ ਭੀ ਖੁਲ੍ਹ ਗਈ। ਜਦੋਂ ਉਸ ਨੇ ਵੇਖਿਆ ਜੋ ਉਸੇ ਭਰਾ ਨੇ ਜਿਸ ਨੂੰ ਉਹ ਜੀਂਵਦਾ ਸਾੜ ਕੇ ਮੁਕਾਣਾ ਚਾਹੁੰਦਾ ਸੀ, ਕਿਵੇਂ ਆਪਣੀ ਜਾਨ ਜੋਖੋਂ ਵਿਚ ਪਾ ਕੇ ਉਸ ਨੂੰ ਲਹੂ ਦੀ ਤਿਹਾਈ ਸ਼ੇਰਨੀ ਤੋਂ ਬਚਾਇਆ ਹੈ, ਉਹ ਆਪਣੇ ਦਿਲ ਵਿਚ ਡਾਢਾ ਸ਼ਰਮਿੰਦਾ ਹੋਇਆ ਤੇ ਹੱਥ ਜੋੜ ਕੇ ਅਰਜਨ ਕੋਲੋਂ ਆਪਣੀ ਭੁਲ ਦੀ ਖ਼ਿਮਾ ਮੰਗੀ। ਅਰਜਨ ਨੇ ਵੱਡੀ ਖ਼ੁਸ਼ੀ ਨਾਲ ਉਸ ਦੇ ਪਾਪ ਨੂੰ ਬਖ਼ਸ਼ ਦਿੱਤਾ ਤੇ ਇਸ ਘਟਨਾ ਦੇ ਮਗਰੋਂ ਉਹ ਦੋਵੇਂ ਸੱਚੇ ਭਰਾ ਬਣ ਕੇ ਰਹਿਣ ਲੱਗੇ।

ਇਸ ਇਕ ਦਇਆ ਤੇ ਉਪਕਾਰ ਦੇ ਕੰਮ ਨਾਲ ਅਰਜਨ ਨੇ ਆਪਣੇ ਭਰਾ ਅਵਤਾਰ ਨੂੰ ਆਪਣਾ ਗੋਲਾ ਬਣਾ ਲਿਆ, ਜੇਹੜਾ ਕਿ ਉਸੇ ਦੇ ਮਾਰਨ ਲਈ ਹੀ ਜੰਗਲ ਵਿਚ ਉਸ ਦੇ ਪਿੱਛੇ ਆਇਆ ਸੀ। ਇਸ ਦਾ ਕਾਰਨ ਇਹ ਸੀ ਜੋ ਰਾਜਵਤੀ ਤੇ ਸ਼ੀਲਾ ਦੇ ਮਹਿਲਾਂ ਤੋਂ ਭੱਜ ਨਿਕਲਨ ਦੇ ਮਗਰੋਂ ਪ੍ਰਧਾਨ ਰਾਏ ਅਰਜਨ ਦੇ ਮਗਰ ਪੈ ਗਿਆ। ਪਰੰਤੂ ਜਦੋਂ ਟੋਲ ਭਾਲ ਦੇ ਮਗਰੋਂ ਭੀ ਉਨ੍ਹਾਂ ਦਾ ਕੋਈ ਪਤਾ ਨ ਲੱਭਿਆ ਤਾਂ ਰਾਜੇ ਨੇ ਅਵਤਾਰ ਨੂੰ ਬੁਲਾ ਕੇ ਪੁੱਛਿਆ। ਪਰ ਜਦ ਉਸ ਨੇ ਭੀ ਕਿਹਾ ਜੋ ਘੋਲ ਦੇ ਮਗਰੋਂ ਉਹ ਘਰ ਨਹੀਂ ਰਿਹਾ ਤਾਂ ਰਾਜੇ ਨੇ ਉਸ ਉਤੇ ਇਤਬਾਰ ਨ ਕੀਤਾ ਤੇ ਉਸ ਨੂੰ ਹੁਕਮ ਦਿੱਤਾ ਜੋ ਇਕ ਵਰ੍ਹੇ ਦੇ ਅੰਦਰ ਉਸ ਦਾ ਪਤਾ ਕੱਢ ਦੇਵੇ ਨਹੀਂ ਤਾਂ ਉਸ ਦੀ ਜਾਗੀਰ ਜ਼ਬਤ ਕਰ ਲਈ ਜਾਏਗੀ ਤੇ ਉਸ ਨੂੰ ਬੰਦੀਖ਼ਾਨੇ ਪਾ ਦਿੱਤਾ ਜਾਵੇਗਾ। ਇਸੇ ਲਈ ਹੁਣ ਅਵਤਾਰ ਭਰਾ ਦੀ ਭਾਲ ਵਿਚ ਜੰਗਲ ਛਾਣ ਰਿਹਾ ਸੀ। ਉਸ ਦੇ ਇਕੱਲੇ ਆਉਣ ਵਿਚ ਭੀ ਇਕ ਭੇਦ ਸੀ, ਉਹ ਡਰਦਾ ਸੀ ਕਿ ਜੇ ਗੱਲ ਬਾਹਰ ਨਿਕਲ ਗਈ ਤੇ ਅਰਜਨ ਦੇ ਕੰਨਾਂ ਤਕ ਜਾ ਪੁੱਜੀ ਤਾਂ ਉਹ ਪਕੜਾਈ ਨਹੀਂ ਦੇਵੇਗਾ। ਉਸ ਨੂੰ ਆਪਣੇ ਕੰਮ ਵਿਚ ਸਫਲਤਾ ਨਾ ਹੋਈ ਤੇ ਇਸ ਤਲਾਸ਼ ਵਿਚ ਥਕ ਟੁਟ ਕੇ ਤਲੇ ਲੇਟਿਆ ਹੋਇਆ ਸੀ ਜਦੋਂ ਅਰਜਨ ਨੇ ਸੱਪ ਤੇ ਸ਼ੇਰਨੀ ਕੋਲੋਂ ਉਸ ਦੀ ਜਾਨ ਬਚਾਈ।

ਅਰਜਨ ਦੀ ਬਾਂਹ ਲਹੂ ਲੁਹਾਨ ਹੋਈ ਪਈ ਸੀ ਤੇ ਫਟਾਂ ਵਿਚੋਂ ਇਤਨਾ ਲਹੂ ਵਗਿਆ ਸੀ, ਜੋ ਹੁਣ ਇਸ ਵਿਚ ਗਿਆਨ ਚੰਦ ਦੇ ਕੋਲ ਪੁੱਜਣ ਦੀ ਹਿੰਮਤ ਨਾ ਰਹੀ ਸੀ। ਇਸ ਲਈ ਉਸ ਨੇ ਆਪਣੇ ਭਰਾ ਅਵਤਾਰ ਨੂੰ ਆਖਿਆ ਜੋ ਉਹ ਜਾ ਕੇ ਆਜੜੀਆਂ ਨੂੰ ਦਸ ਆਵੇ ਜੋ ਉਸ ਦੇ ਮਿੱਤ੍ਰ ਦੇ ਸਿਰ ਕੀ ਬੀਤੀ ਹੈ ਤਾਂ ਜੁ ਉਹ ਉਡੀਕਦਾ ਨ ਰਹੇ।

ਅਵਤਾਰ ਨੇ ਝਟ ਪਟ ਉਨ੍ਹਾਂ ਦੇ ਨਿਵਾਸ ਅਸਥਾਨ ਪੁੱਜ ਕੇ ਆਜੜੀ ਤੇ ਉਸ ਦੀ ਭੈਣ ਨੂੰ ਸਾਰਾ ਸਮਾਚਾਰ ਜਾ ਸੁਣਾਇਆ ਜੋ ਕਿਵੇਂ ਅਰਜਨ ਨੇ ਆਪਣੀ ਜਾਨ ਹੂਲ ਕੇ ਉਸ ਨੂੰ ਮੌਤ ਤੋਂ ਬਚਾਇਆ। ਇਸ ਤੋਂ ਛੁਟ ਸ਼ਰਮ ਮਾਰੇ ਸਿਰ ਨੀਵਾਂ ਕਰ ਕੇ ਉਸ ਨੇ ਆਖਿਆ, "ਹੈਰਾਨੀ ਤਾਂ ਇਹ ਹੈ ਜੋ ਇਸ ਨੇ ਇਹ ਸਭ ਕੁਝ ਉਸ ਭਰਾ ਲਈ ਕੀਤਾ ਹੈ ਜੋ ਸਦਾ ਹੀ ਉਸ ਦਾ ਬੁਰਾ ਚਿਤਵਦਾ ਰਿਹਾ ਹੈ, ਅਤੇ ਉਸ ਨੂੰ ਮਾਰ ਮੁਕਾਣ ਦੀਆਂ ਗੋਂਦਾਂ ਹੀ ਗੁੰਦਦਾ ਰਿਹਾ ਹੈ। ਇਹ ਅਹਿਸਾਨ ਕਰ ਕੇ ਅੱਜ ਉਸ ਨੇ ਮੈਨੂੰ ਮੁੱਲ ਖ਼ਰੀਦ ਲਿਆ ਹੈ। ਮੈਂ ਤਾਂ ਉਸ ਨੂੰ ਮਾਰਨ ਦੀਆਂ ਤਦਬੀਰਾਂ ਹੀ ਸੋਚਦਾ ਰਿਹਾ, ਪਰ ਅੱਜ ਇਸ ਪਰਕਾਰ ਬੁਰੇ ਦਾ ਭਲਾ ਕਰ ਕੇ ਉਸ ਮੈਨੂੰ ਹੀ ਮਾਰ ਮੁਕਾਇਆ ਹੈ।"

ਇਸ ਆਪਣੀ ਗੱਲ ਦੇ ਸਬੂਤ ਵਿਚ ਉਸ ਨੇ ਲਹੂ ਨਾਲ ਲਿਬੜਿਆ ਹੋਇਆ ਇਕ ਰੁਮਾਲ ਦੱਸਿਆ ਜਿਸ ਦੇ ਨਾਲ ਉਸ ਨੇ ਅਰਜਨ ਦੇ ਫੱਟਾਂ ਨੂੰ ਬਧਾ ਸੀ। ਇਸ ਦੇ ਵੇਖਦਿਆਂ ਹੀ ਗਿਆਨ ਨੂੰ ਗਸ਼ ਆ ਗਈ ਪਰ ਛੇਤੀ ਹੀ ਹੋਸ਼ ਜੋ ਪਰਤੀ ਤਾਂ ਉਸ ਨੇ ਆਪਣੀ ਕਮਜ਼ੋਰੀ ਨੂੰ ਮਖ਼ੌਲ ਵਿਚ ਉਡਾਉਣ ਲਈ ਆਖਿਆ, "ਭਰਾ ਨੂੰ ਜਾ ਕੇ ਦਸ ਦੇਵੀਂ ਜੋ ਗਿਆਨ ਚੰਦ ਨੇ ਜਿਸ ਨੂੰ ਤੂੰ ਆਪਣੀ "ਰਾਜ" ਆਖ ਕੇ ਸੱਦਦਾ ਹੁੰਦਾ ਹੈਂ, ਅੱਜ ਤੀਵੀਂ ਦਾ ਸਾਂਗ ਇਸ ਖ਼ੂਬੀ ਨਾਲ ਨਿਭਾਇਆ ਹੈ ਸੂ ਕਿ ਲਹੂ ਵੇਖਦਿਆਂ ਹੀ ਅਜਿਹਾ ਮੱਕਰ ਕੀਤਾ ਸੂ ਜੋ ਸਾਰਿਆਂ ਸਮਝਿਆ ਜੋ ਸੱਚ ਮੁੱਚ ਹੀ ਗਸ਼ ਪੈ ਗਈ ਸੂ।"

ਹੁਣ ਸੁਣੋ ਰੂਪ-ਵਤੀ ਦੀ, ਅਵਤਾਰ ਦੀ ਸਾਫ਼ ਦਿਲੀ, ਆਪਣੇ ਕੀਤੇ ਤੇ ਪਸ਼ਚਾਤਾਪ ਤੇ ਭਰਾ ਲਈ ਦੁਖ ਨੇ ਉਸ ਦੇ ਦਿਲ ਉਤੇ ਕੁਝ ਇਹੋ ਜਿਹਾ ਅਸਰ ਕੀਤਾ ਜੋ ਉਹ ਉਸ ਉਤੇ ਮੋਹਿਤ ਹੀ ਹੋ ਗਈ।

ਅਵਤਾਰ ਨੇ ਹੁਣ ਵਾਪਸ ਆ ਕੇ ਭਰਾ ਨੂੰ ਸਾਰਾ ਹਾਲ ਦੱਸਿਆ ਜੋ ਕਿਵੇਂ ਉਸ ਦੇ ਫੱਟੜ ਹੋਣ ਦੀ ਖ਼ਬਰ ਸੁਣ ਕੇ ਗਿਆਨ ਨੂੰ ਗਸ਼ ਆ ਗਈ ਸੀ। ਉਸ ਨੇ ਭਰਾ ਤੋਂ ਏਹ ਵੀ ਨਾ ਲੁਕਾਇਆ ਜੋ ਉਹ ਤਾਂ ਆਪਣਾ ਦਿਲ ਉਸ ਆਜੜੀ ਦੀ ਭੈਣ ਰੂਪਵਤੀ ਨੂੰ ਦੇ ਬੈਠਾ ਹੈ ਤੇ ਉਸ ਕੋਲੋਂ ਵਿਵਾਹ ਦਾ ਪ੍ਰਣ ਭੀ ਲੈ ਆਇਆ ਹੈ। ਜਦੋਂ ਅਰਜਨ ਨੇ ਪੁੱਛਿਆ ਜੁ ਕਦੋਂ ਤੋੜੀ ਵਿਵਾਹ ਦੀ ਸਲਾਹ ਹੈ, ਤਾਂ ਉਸ ਨੇ ਉੱਤਰ ਦਿੱਤਾ, "ਮੈਂ ਚਾਹੁੰਦਾ ਹਾਂ ਜੋ ਭਲਕੇ ਸਵੇਰੇ ਹੀ ਇਹ ਸ਼ੁਭ ਕਾਰਜ ਹੋ ਜਾਵੇ। ਮੈਂ ਹੁਣ ਘਰ ਮੁੜ ਕੇ ਜਾਣਾ ਨਹੀਂ ਚਾਹੁੰਦਾ, ਇਸ ਰੂਪਵਤੀ ਦੀ ਝੁੱਗੀ ਵਿਚ ਹੀ ਕੱਠੇ ਰਵ੍ਹਾਂਗੇ। ਤੁਸੀਂ ਜਾਓ, ਜਾ ਕੇ ਜਾਇਦਾਦ ਤੇ ਘਰ ਬਾਰ ਸੰਭਾਲੋ! ਉਸ ਉਤੇ ਮੇਰਾ ਕੋਈ ਹੱਕ ਨਹੀਂ, ਆਪਣੀ ਚੀਜ਼ ਦਾ ਆਪ ਪ੍ਰਬੰਧ ਕਰੋ।"

ਅਰਜਨ ਨੇ ਆਖਿਆ, "ਜੇ ਪਿਆਰ ਦੁਵੱਲੀ ਹੈ, ਦੋਵੇਂ ਇਕ ਦੂਜੇ ਨੂੰ ਦਿਲ ਦੇ ਚੁਕੇ ਹੋ ਤਾਂ ਵਿਆਹ ਵਿਚ ਢਿੱਲ ਨਹੀਂ ਲਾਉਣੀ ਚਾਹੀਦੀ। ਮੈਂ ਬਨਵਾਸੀ ਰਾਜੇ ਤੇ ਉਸ ਦੇ ਮਿੱਤ੍ਰਾਂ ਨੂੰ ਭੀ ਇਸ ਖ਼ੁਸ਼ੀ ਵਿਚ ਸ਼ਰੀਕ ਹੋਣ ਲਈ ਜਾ ਆਖਦਾ ਹਾਂ। ਬਾਕੀ ਰਹੀ ਮੇਰੇ ਘਰ ਜਾਣ ਦੀ ਗੱਲ ਉਥੇ ਜਾ ਕੇ ਕੀ ਲੈਣਾ ਹੈ? (ਠੰਢਾ ਹਉਕਾ ਭਰ ਕੇ) ਤੇ ਵਾਹਿਗੁਰੂ ਜਾਣੇ, ਮੇਰੀ ਕਿਸਮਤ ਵਿਚ ਕੀ ਹੈ? ਕਿਹਾ ਚੰਗਾ ਹੋਵੇ ਜੇ ਕਦੇ ਇਸ ਸ਼ੁਭ ਸਮੇਂ ਮੇਰਾ ਵਿਆਹ ਵੀ ਰਾਜ ਨਾਲ ਹੋ ਜਾਵੇ.........................ਪਰ ਇਹ ਅਸੰਭਵ ਹੈ, ਮੇਰੇ ਇਹੋ ਜਿਹੇ ਭਾਗ ਕਿੱਥੋਂ?

ਨਸੀਬਾਂ ਦੀ ਜ਼ੰਜੀਰਾਂ ਤੋਂ ਰਿਹਾਈ ਪਾ ਨਹੀਂ ਸਕਦੀ,
ਮਿਟਾ ਦੇਵੇਗੀ ਮੈਨੂੰ ਭੀ ਨਿਕੰਮੀ ਆਰਜ਼ੂ ਮੇਰੀ।"

ਅਜੇ ਇਹ ਗੱਲਾਂ ਹੋ ਹੀ ਰਹੀਆਂ ਸਨ ਜੋ ਗਿਆਨ ਚੰਦ ਦੇ ਭੇਸ ਵਿਚ ਰਾਜਵਤੀ ਜਿਹੜੀ ਅਰਜਨ ਦੇ ਫੱਟਾਂ ਨੂੰ ਸੁਣ ਕੇ ਬਿਨਾਂ ਨੀਰ ਮੱਛੀ ਵਾਂਗ ਤੜਫ ਰਹੀ ਸੀ, ਉਸ ਨੂੰ ਵੇਖਣ ਲਈ ਉਥੇ ਆ

ਪੁਜੀ। ਅਰਜਨ ਨੇ ਅਵਤਾਰ ਦੇ ਰੂਪਵਤੀ ਲਈ ਪ੍ਰੇਮ ਦਾ ਵਰਨਣ ਕਰਦਿਆਂ ਹੋਇਆਂ ਆਪਣੀ ਦਿਲੀ ਮੁਰਾਦ ਭੀ ਪ੍ਰਗਟ ਕਰ ਦਿਤੀ, ਜਿਸ ਨੂੰ ਸੁਣ ਕੇ ਉਸ ਨੇ ਆਖਿਆ, "ਜੇ ਕਦੇ ਸੱਚ ਮੁੱਚ ਤੁਹਾਡਾ ਰਾਜ ਨਾਲ ਇਤਨਾ ਪ੍ਰੇਮ ਹੈ ਤਾਂ ਕੋਈ ਕਾਰਨ ਨਹੀਂ ਜੋ ਉਹ ਤੁਹਾਨੂੰ ਨਾ ਲੋਚਦੀ ਹੋਵੇ। ਜੇ ਕਦੇ ਸੰਸਾਰ ਵਿਚ ਤੁਹਾਡਾ ਸੁਖ ਇਸੇ ਰਾਜ ਵਿਚ ਹੀ ਹੈ ਤਾਂ ਮੈਂ ਕੱਲ੍ਹ ਹੀ ਰਾਜ ਨੂੰ ਤੁਹਾਡੇ ਕੋਲ ਲੈ ਆ ਸਕਦਾ ਹਾਂ। ਫਿਰ ਤੁਹਾਨੂੰ ਆਪਣੇ ਪ੍ਰੇਮ ਦਾ ਸਬੂਤ ਵੀ ਮਿਲ ਜਾਵੇਗਾ, ਕਿਉਂ ਜੋ ਜੇ ਕਦੇ ਤੁਸੀਂ ਉਸ ਦੇ ਪ੍ਰੇਮ ਦੇ ਤੀਰਾਂ ਨਾਲ ਵਿੰਨ੍ਹੇ ਹੋਏ ਹੋ ਤਾਂ ਉਹ ਵੀ ਜ਼ਰੂਰ ਤੁਹਾਡੇ ਪ੍ਰੇਮ ਵਿਚ ਕੁੱਠੀ ਹੋਵੇਗੀ। ਜੇ ਸੱਚ ਮੁੱਚ ਇਹ ਦਸ਼ਾ ਹੋਵੇ ਤਾਂ ਵਿਆਹ ਵਿਚ ਕੀ ਢਿੱਲ ਹੋ ਸਕਦੀ ਹੈ?"

ਅਰਜਨ ਨੇ ਕਿਹਾ, "ਪਰ ਤੁਸੀਂ ਇਸ ਨੂੰ ਇਥੇ ਕਿਵੇਂ ਲਿਆ ਸਕਦੇ ਹੋ? ਮੇਰੀ ਸੁੱਤੀ ਹੋਈ ਕਿਸਮਤ ਕਿਵੇਂ ਜਗ ਸਕਦੀ ਹੈ?"

ਗਿਆਨ–ਡਰੋ ਨਹੀਂ, ਰੱਬ ਕਰਨ ਕਾਰਨ ਸਮਰਥ ਹੈ। ਮੇਰੇ ਉਤੇ ਨਿਸਚਾ ਰਖੋ। ਮੈਂ ਆਪਣੇ ਚਾਚੇ ਕੋਲੋਂ ਜਿਹੜੇ ਇਕ ਪ੍ਰਸਿਧ ਜਾਦੂਗਰ ਸਨ, ਇਹ ਮੰਤ੍ਰ ਸਿਖਿਆ ਹੋਇਆ ਹੈ ਕਿ ਆਪਣੇ ਜਾਦੂ ਦੇ ਜ਼ੋਰ ਨਾਲ ਮੈਂ ਉਸ ਨੂੰ ਤੁਹਾਡੇ ਕੋਲ ਹਾਜ਼ਰ ਕਰ ਸਕਦਾ ਹਾਂ। ਮਾਰੋ ਪੁੱਠੀਆਂ ਛਾਲਾਂ, ਕਪੜੇ ਬਦਲੋ ਤੇ ਆਪਣੇ ਮਿੱਤ੍ਰਾਂ ਨੂੰ ਸੱਦ ਘੱਲੋ। ਜੇ ਤੁਹਾਡੀ ਸਲਾਹ ਭਲਕੇ ਹੀ ਵਿਵਾਹ ਦੀ ਹੈ ਤਾਂ ਭਲਕੇ ਹੀ ਹੋ ਜਾਵੇਗਾ ਤੇ ਉਹ ਵੀ ਰਾਜਵਤੀ ਨਾਲ ਹੀ। ਘਬਰਾਓ ਨਹੀਂ, ਹੁਣ ਤਾਂ ਮੂੰਹ ਮਿੱਠਾ ਕਰਾਉ।"

ਦੂਜੇ ਦਿਨ ਬਨਬਾਸੀ ਰਾਜਾ ਤੇ ਉਸ ਦੇ ਮਿੱਤ੍ਰ ਇਨ੍ਹਾਂ ਦੋਹਾਂ ਸੁਭਾਗ ਜੋੜੀਆਂ ਦਾ ਵਿਵਾਹ ਕਰਾਉਣ ਲਈ ਆ ਇਕੱਤ੍ਰ ਹੋਏ। ਅਵਤਾਰ ਰੂਪਵਤੀ ਦਾ ਹੱਥ ਫੜੇ ਹੋਏ ਰਾਜੇ ਦੇ ਕੋਲ ਆਇਆ, ਅਰਜਨ ਵੀ ਮੌਜੂਦ ਸੀ, ਪਰ ਨਾ ਹੀ ਕਿਧਰੇ ਰਾਜਵਤੀ ਵਿਖਾਈ ਦੇਂਦੀ ਸੀ ਤੇ ਨਾ ਹੀ ਗਿਆਨ ਚੰਦ। ਜਦੋਂ ਰਾਜੇ ਨੂੰ ਪਤਾ ਲੱਗਾ

ਜੋ ਜਿਸ ਕੁੜੀ ਦੀ ਉਹ ਉਡੀਕ ਕਰ ਰਹੇ ਹਨ, ਉਹ ਉਸ ਦੀ ਬੱਚੀ ਰਾਜ ਹੈ, ਤਾਂ ਉਸ ਨੇ ਅਰਜਨ ਨੂੰ ਪੁਛਿਆ, "ਮੈਨੂੰ ਸਮਝ ਨਹੀਂ ਆਉਂਦੀ, ਜੋ ਕਿਵੇਂ ਉਹ ਆਜੜੀ ਮੁੰਡਾ ਉਸ ਨੂੰ ਲਿਆ ਸਕਦਾ ਹੈ? ਕੀ ਤੁਹਾਨੂੰ ਉਸ ਉਤੇ ਭਰੋਸਾ ਹੈ ਜੋ ਉਹ ਆਪਣੇ ਇਕਰਾਰ ਨੂੰ ਪੂਰਾ ਕਰ ਵਿਖਾਵੇਗਾ।"

ਅਰਜਨ ਨੇ ਹਉਕਾ ਭਰ ਕੇ ਆਖਿਆ, "ਮੈਂ ਕੀ ਦਸਾਂ, ਮੈਨੂੰ ਤਾਂ ਕੁਝ ਸੁਝਦਾ ਨਹੀਂ।"

ਇਤਨੇ ਵਿਚ ਗਿਆਨ ਚੰਦ ਭੀ ਆ ਗਿਆ, ਉਸ ਨੇ ਸਿਰ ਨਿਵਾ ਕੇ ਰਾਜੇ ਨੂੰ ਆਖਿਆ, "ਜੀ ਤੁਸੀਂ ਰਾਜਵਤੀ ਤੇ ਅਰਜਨ ਦੇ ਵਿਆਹ ਵਿਚ ਰਾਜ਼ੀ ਹੋ?"

ਰਾਜਾ—"ਰਾਜ਼ੀ ਹਾਂ! ਜੇ ਕਦੇ ਮੈਂ ਦਾਜ ਵਿਚ ਆਪਣੀ ਰਿਆਸਤ ਦੇ ਸਕਦਾ, ਤਾਂ ਵੀ ਖ਼ੁਸ਼ੀ ਨਾਲ ਬੱਚੀ ਦਾ ਵਿਆਹ ਇਸ ਦੇ ਨਾਲ ਰਚਾ ਦਿੰਦਾ।"

ਹੁਣ ਅਰਜਨ ਵਲ ਮੂੰਹ ਕਰ ਕੇ ਗਿਆਨ ਨੇ ਕਿਹਾ, "ਜੇ ਕਦੇ ਮੈਂ ਉਸ ਨੂੰ ਇਥੇ ਲਿਆਵਾਂ ਤਾਂ ਕੀ ਤੁਸੀਂ ਉਸ ਨੂੰ ਸਵੀਕਾਰ ਕਰੋਗੇ?"

ਅਰਜਨ ਨੇ ਉੱਛਲ ਕੇ ਆਖਿਆ, "ਭਾਵੇਂ ਮੈਂ ਸਾਰੀ ਦੁਨੀਆਂ ਦਾ ਰਾਜਾ ਹੋ ਜਾਵਾਂ, ਜੇ ਵਿਆਹ ਕਰਾਂਗਾ ਤਾਂ ਉਸੇ ਨਾਲ ਹੀ।"

ਇਹ ਸੁਣ ਕੇ ਰਾਜੇ ਤੋਂ ਆਗਿਆ ਲੈ ਕੇ ਗਿਆਨ ਚੰਦ ਤੇ ਰੂਪਵਤੀ ਆਪਣੀ ਝੁੱਗੀ ਵਲ ਗਏ। ਉਥੇ ਪੁਜ ਕੇ ਆਜੜੀ ਮੁੰਡਾ ਮਰਦਾਵਾਂ ਭੇਸ ਲਾਹ, ਤੀਵੀਆਂ ਵਾਲੇ ਆਪਣੇ ਸੁੰਦਰ ਬਸਤਰ ਸਜਾ ਝਟ ਪਟ ਬਿਨਾਂ ਕਿਸੇ ਜਾਦੂ ਦੀ ਸਹਾਇਤਾ ਦੇ ਰਾਜਵਤੀ ਬਣ ਗਿਆ। ਰੂਪਵਤੀ ਨੇ ਵੀ ਪੇਂਡੂਆਂ ਵਾਲੀ ਪੁਸ਼ਾਕ ਉਤਾਰ ਕੇ ਆਪਣੇ ਵੱਡਮੁੱਲੇ ਕਪੜੇ ਪਾ ਲਏ ਤੇ ਉਹ ਸ਼ੀਲਾ ਹੋ ਗਈ। ਇਧਰ ਇਹ ਦੋਵੇਂ ਆਪਣੀ ਝੁਗੀ ਵਿਚ ਪੁਸ਼ਾਕਾਂ ਵਟਾ ਰਹੀਆਂ ਸਨ, ਓਧਰ ਰਾਜੇ

ਤੇ ਉਸ ਦੇ ਮਿਤ੍ਰਾਂ ਵਿਚ ਗਿਆਨ ਦੇ ਜਾਦੂ ਵਾਲੇ ਕੌਤਕ ਸੰਬੰਧੀ ਚਰਚਾ ਹੋ ਰਹੀ ਸੀ।

ਰਾਜੇ ਨੇ ਆਖਿਆ, "ਇਹ ਆਜੜੀ ਮੁੰਡਾ ਸ਼ਕਲ ਨੁਹਾਰ ਵਿਚ ਹੂ-ਬ-ਹੂ ਮੇਰੀ ਰਾਜ ਨਾਲ ਮਿਲਦਾ ਹੈ।"

ਅਰਜਨ ਨੇ ਕਿਹਾ, "ਇਸੇ ਕਰਕੇ ਤਾਂ ਮੈਂ ਉਸ ਨੂੰ ਰਾਜ ਦੇ ਨਾਮ ਨਾਲ ਬੁਲਾਇਆ ਕਰਦਾ ਹਾਂ।"

ਠੀਕ ਉਸੇ ਵੇਲੇ ਰਾਜਵਤੀ ਤੇ ਸ਼ੀਲਾ ਆਪਣੇ ਅਸਲੀ ਰੂਪ ਵਿਚ ਪੁੱਜੀਆਂ ਤੇ ਇਸ ਤਰ੍ਹਾਂ ਸਾਰਾ ਭੇਦ ਖੁਲ੍ਹ ਗਿਆ। ਰਾਜਵਤੀ ਨੇ ਪਿਤਾ ਦੇ ਚਰਨਾਂ ਤੇ ਢਹਿ ਕੇ ਅਸੀਸ ਮੰਗਦਿਆਂ ਹੋਇਆਂ ਦੱਸਿਆ ਜੋ ਕਿਵੇਂ ਉਨ੍ਹਾਂ ਨੂੰ ਬਨਬਾਸ ਮਿਲਿਆ ਤੇ ਕਿਵੇਂ ਉਹ ਤੇ ਸ਼ੀਲਾ ਆਜੜੀਆਂ ਦੇ ਭੇਸ ਵਿਚ ਭੈਣ ਭਰਾ ਬਣ ਕੇ ਬਨ ਵਿਚ ਟਿਕੇ ਰਹੇ।

ਚਿਰਾਂ ਦੇ ਵਿਛੜਿਆਂ ਦੇ ਇਸ ਪ੍ਰਕਾਰ ਮਿਲਾਪ ਹੋਣ ਤੇ ਸਾਰਿਆਂ ਨੇ ਰੱਜ ਰੱਜ ਕੇ ਖ਼ੁਸ਼ੀ ਮਨਾਈ ਤੇ ਦੋਵੇਂ ਸੁਭਾਗ ਜੋੜੀਆਂ ਦੇ ਵਿਵਾਹ ਦੀਆਂ ਰੀਤਾਂ ਵੱਡੇ ਚਾਅ ਨਾਲ ਸੰਪੂਰਨ ਕੀਤੀਆਂ ਤੇ ਇਕ ਵਾਰੀ ਤਾਂ 'ਜੰਗਲ ਵਿਚ ਮੰਗਲ' ਦਾ ਡਾਢਾ ਦਿਲ ਖਿੱਚਵਾਂ ਨਜ਼ਾਰਾ ਬਣ ਗਿਆ। ਇਸ ਕਾਰਜ ਤੋਂ ਵਿਹਲੇ ਹੋ ਕੇ ਜਦੋਂ ਸਾਰੇ ਪ੍ਰਸ਼ਾਦ ਛਕਣ ਨੂੰ ਬੈਠੇ ਤਾਂ ਠੀਕ ਉਸ ਵੇਲੇ ਇਕ ਪੁਰਾਣੇ ਮਿੱਤਰ ਨੇ ਜੂਹ ਵਿਚ ਪੁਜ ਕੇ ਇਕ ਹੋਰ ਖ਼ੁਸ਼ੀ ਦੀ ਗੱਲ ਸੁਣਾਈ। ਉਸ ਨੇ ਦਸਿਆ ਜੋ ਜਦੋਂ ਸ਼ੀਲਾ ਵੀ ਰਾਜਵਤੀ ਨਾਲ ਜੰਗਲ ਵਲ ਭੱਜ ਆਈ, ਰਾਜੇ ਪ੍ਰਧਾਨ ਰਾਏ ਨੂੰ ਇਤਨਾ ਕ੍ਰੋਧ ਆਇਆ ਜੋ ਰੋਜ਼ ਦਿਹਾੜੇ ਦਾ ਟੰਟਾ ਮੁਕਾਉਣ ਲਈ ਇਕੋ ਵਾਰੀ ਉਸ ਨੇ ਭਰਾ ਨੂੰ ਤੇ ਉਸ ਦੇ ਸਾਥੀਆਂ ਮਿੱਤਰਾਂ ਨੂੰ ਜਿਹੜੇ ਬਨਾਂ ਵਿਚ ਰਹਿੰਦੇ ਸਨ, ਤਲਵਾਰ ਦੇ ਘਾਟ ਉਤਾਰਨ ਦੀ ਸਲਾਹ ਕੀਤੀ। ਇਸ ਭਾਵਨੀ ਨਾਲ ਫ਼ੌਜ ਦਾ ਇਕ ਤਕੜਾ ਦਸਤਾ ਲੈ ਕੇ ਉਸ ਨੇ ਜੂਹ ਵਲ ਕੂਚ ਕੀਤਾ। ਦੇਵਨੇਤ ਨਾਲ ਰਾਹ ਵਿਚ ਉਸ ਨੂੰ ਇਕ ਰੱਬ ਦਾ ਪਿਆਰਾ

ਬੁੱਢਾ ਸੰਤ ਮਿਲ ਪਿਆ। ਜਦੋਂ ਰਾਜੇ ਨੇ ਉਸ ਤੋਂ ਅਸੀਸ ਮੰਗੀ ਤਾਂ ਉਸ ਮਹਾਤਮਾਂ ਨੇ ਉਸ ਨੂੰ ਇਸ ਕੁਕਰਮ ਤੋਂ ਵਰਜਿਆ ਤੇ ਪਿਛਲੇ ਕੀਤੇ ਹੋਏ ਪਾਪਾਂ ਤੋਂ ਪਸਚਾਤਾਪ ਕਰਨ ਲਈ ਪ੍ਰੇਰਨਾ ਕੀਤੀ। ਰੱਬ ਦੀ ਕੁਦਰਤ ਉਸ ਦੇ ਉਪਦੇਸ਼ ਨੇ ਪ੍ਰਧਾਨ ਰਾਏ ਦੇ ਦਿਲ ਦੀ ਤਾਰ ਨੂੰ ਹਿਲਾ ਦਿਤਾ ਤੇ ਅੱਗੇ ਵਧਣ ਦੀ ਥਾਂ ਉਥੇ ਹੀ ਪਸਚਾਤਾਪ ਕਰਨ ਲਗ ਪਿਆ ਤੇ ਉਸੇ ਸਾਂਈਂ ਲੋਕ ਦੇ ਕੋਲ ਟਿਕ ਪਿਆ। ਹੁਣ ਉਹ ਆਪਣੀ ਬਾਕੀ ਆਯੂ ਭਜਨ ਬੰਦਗੀ ਵਿਚ ਬਤੀਤ ਕਰਨਾ ਚਾਹੁੰਦਾ ਸੀ, ਇਸ ਲਈ ਉਸ ਨੇ ਭਰਾ ਨੂੰ ਸੁਨੇਹਾ ਘੱਲਿਆ ਹੈ ਜੋ ਮੁੜ ਆਪਣਾ ਰਾਜ ਭਾਗ ਆ ਕੇ ਸੰਭਾਲੇ। ਇਸ ਖ਼ੁਸ਼ਖ਼ਬਰੀ ਨੇ ਵਿਵਾਹ ਦੀ ਖ਼ੁਸ਼ੀ ਨੂੰ ਚੌਣਾ ਕਰ ਦਿਤਾ ਤੇ ਰਾਜੇ ਨੂੰ ਹਰ ਪਾਸਿਉਂ ਵਧਾਈਆਂ ਮਿਲਣ ਲੱਗ ਪਈਆਂ।

ਰਾਜੇ ਨੇ ਰਾਜਧਾਨੀ ਵਲ ਕੂਚ ਕੀਤਾ, ਜਿਥੇ ਪੁਜ ਕੇ ਉਸ ਨੇ ਆਪਣੇ ਸਾਥੀ ਮਿੱਤਰਾਂ ਨੂੰ ਉਨ੍ਹਾਂ ਦੀ ਨਿਮਕ ਹਲਾਲੀ ਤੇ ਨਿਸ਼ਕਾਮ ਸੇਵਾ ਦੇ ਬਦਲੇ ਇਨਾਮ ਵੰਡੇ ਤੇ ਹੁਦੇ ਵਧਾਏ।

ਸ਼ੀਲਾ ਤੇ ਰਾਜਵਤੀ ਅਗੇ ਵਾਂਗੂ ਕੱਠੀਆਂ ਰਹਿਣ ਲੱਗੀਆਂ ਤੇ ਇਕ ਦੂਜੇ ਨੂੰ ਉਸੇ ਪ੍ਰਕਾਰ ਪਿਆਰ ਕਰਦੀਆਂ ਰਹੀਆਂ। ਭਾਵੇਂ ਸ਼ੀਲਾ ਹੁਣ ਸਿੰਘਾਸਣ ਬੈਠ ਰਾਜੇ ਦੀ ਧੀ ਨਹੀਂ ਸੀ, ਪਰ ਉਸ ਦਾ ਪਿਆਰਾ ਅਵਤਾਰ ਉਸ ਦੇ ਕੋਲ ਸੀ ਤੇ ਉਹ ਉਸ ਤੋਂ ਵਧੀਕ ਕੁਝ ਹੋਰ ਮੰਗਦੀ ਵੀ ਨਹੀਂ ਸੀ। ਇਸ ਲਈ ਪਿਤਾ ਦੇ ਰਾਜ ਦੇ ਚਲੇ ਜਾਣ ਦਾ ਉਸ ਨੂੰ ਰਾਈ ਭਰ ਵੀ ਸ਼ੋਕ ਨਾ ਹੋਇਆ, ਸਗੋਂ ਉਹ ਪ੍ਰਸੰਨ ਸੀ ਜੋ ਹੱਕਦਾਰਾਂ ਨੂੰ ਉਨ੍ਹਾਂ ਦਾ ਹੱਕ ਮਿਲ ਗਿਆ ਹੈ।

—o—

੭.

# ਨੈਥੇਨਲ ਹਾਥਾਰਨ

ਨੈਥੇਨਲ ਹਾਥਾਰਨ ਅਮਰੀਕਾ ਦੇ ਇਕ ਪ੍ਰਸਿੱਧ ਲਿਖਾਰੀ ਹੋਏ ਹਨ, ਜਿਨ੍ਹਾਂ ਨੇ ਵਿਸ਼ੇਸ਼ ਕਰਕੇ ਨਿੱਕੇ ਬੱਚਿਆਂ ਲਈ ਡਾਢੀਆਂ ਸੁਆਦਲੀਆਂ ਤੇ ਦਿਲ ਖਿੱਚਵੀਆਂ ਕਹਾਣੀਆਂ ਲਿਖੀਆਂ ਹਨ।

ਇਨ੍ਹਾਂ ਦਾ ਜਨਮ ੪ ਜੁਲਾਈ ੧੮੦੩ ਈਸਵੀ ਨੂੰ ਸੇਲਮ ਵਿਚ ਹੋਇਆ ਤੇ ੧੮੨੫ ਈਸਵੀ ਵਿਚ ਪ੍ਰਸਿਧ ਕਵੀ ਲਾਂਗ ਫੈਲੋ ਦੇ ਨਾਲ ਹੀ ਯੂਨੀਵਰਸਟੀ ਦੀ ਡਿਗਰੀ ਪ੍ਰਾਪਤ ਕੀਤੀ। ਇਨ੍ਹਾਂ ਦੀ ਰੁਚੀ ਮੁੱਢ ਤੋਂ ਹੀ ਲਿਖਾਰੀ ਬਣਨ ਵਲ ਸੀ। ਅਜੇ ਬਾਲ ਹੀ ਸਨ, ਜਦੋਂ ਉਨ੍ਹਾਂ ਨੇ ਮਾਤਾ ਨੂੰ ਲਿਖਿਆ, "ਮੈਂ ਡਾਕਟਰ ਬਣਨਾ ਨਹੀਂ ਚਾਹੁੰਦਾ ਕਿਉਂ ਜੋ ਉਨ੍ਹਾਂ ਨੂੰ ਆਪਣੀ ਰੋਜ਼ੀ ਲਈ ਬੀਮਾਰਾਂ ਦੀ ਉਡੀਕ ਕਰਨੀ ਪੈਂਦੀ ਹੈ, ਨਾ ਹੀ ਮੈਂ ਵਕੀਲ ਬਣਨਾ ਲੋਚਦਾ ਹਾਂ ਕਿਉਂ ਜੋ ਉਹ ਦੂਜਿਆਂ ਨੂੰ ਲੜਦਿਆਂ ਝਗੜਦਿਆਂ ਹੀ ਵੇਖਕੇ ਪ੍ਰਸੰਨ ਹੁੰਦੇ ਹਨ, ਨਾ ਹੀ ਆਪਣੀ ਰੋਟੀ ਦੇ ਲਈ ਪਾਦਰੀ ਬਣਕੇ ਮੈਂ ਗੁਨਾਹਗਾਰਾਂ ਨੂੰ ਉਪਦੇਸ਼ ਦੇਣਾ ਚੰਗਾ ਸਮਝਦਾ ਹਾਂ। ਇਸ ਲਈ ਲਿਖਾਰੀ ਬਣਨ ਤੋਂ ਛੁਟ ਮੈਨੂੰ ਹੋਰ ਕੋਈ ਕੰਮ ਸੁਝਦਾ ਹੀ ਨਹੀਂ।"

ਉਨ੍ਹਾਂ ਦੀ ਇਹ ਮੁਰਾਦ ਪੂਰੀ ਹੋਈ ਤੇ ਇਕਉੱਘੇ ਲਿਖਾਰੀ ਬਣ ਕੇ ਅਖੀਰ ਸਾਰੇ ਸੰਸਾਰ ਵਿਚ ਚਮਕੇ।

ਪਹਿਲਾਂ ਤਾਂ ਕੁਝ ਵਰ੍ਹੇ ਜਨਮ ਭੂਮੀ ਸੇਲਮ ਵਿਚ ਹੀ ਕਰੜੀ ਮਿਹਨਤ ਵਾਲਾ ਜੀਵਨ ਬਤੀਤ ਕਰਦੇ ਰਹੇ ਤੇ ਅਮਰੀਕਾ ਦੀਆਂ ਮੈਗਜ਼ੀਨਾਂ ਤੇ ਰਸਾਲਿਆਂ ਲਈ ਕਹਾਣੀਆਂ ਲਿਖਦੇ ਰਹੇ, ਜਿਨ੍ਹਾਂ ਵਿਚੋਂ ਕੁਝ ਕੁ ਨੂੰ ਪਿਛੋਂ ਜਾ ਕੇ ਉਨ੍ਹਾਂ ਨੇ ਪੁਸਤਕਾਂ ਦੀ ਸ਼ਕਲ ਵਿਚ ਛਪਵਾਇਆ। ਉਨ੍ਹਾਂ ਦੀ ਪਹਿਲੀ ਪੁਸਤਕ ਸੰਨ ੧੮੨੬ ਈਸਵੀ ਵਿਚ ਛਪੀ। ਸੰਨ ੧੮੪੩ ਵਿਚ ਉਨ੍ਹਾਂ ਨੇ ਵਿਆਹ ਕਰ ਲਿਆ ਤੇ ਪਿੰਡ ਕਾਨ ਕਾਰਡ ਵਿਚ ਰਹਿਣ ਲਗ ਪਏ।

ਕਵੀ ਥਾਵਾਂ ਤੇ ਅਡੋ ਅਡ ਕੰਮਾਂ ਵਿਚ ਉਨ੍ਹਾਂ ਨੇ ਨੌਕਰੀ ਵੀ ਕੀਤੀ, ਪਰ ਦਿਲ ਕਿਧਰੇ ਵੀ ਨਾ ਲਗਾ, ਅਖੀਰ ੧੮੫੩ ਈਸਵੀ ਵਿਚ ਉਨ੍ਹਾਂ ਦਾ ਕਾਲਜ ਦੇ ਸਮੇਂ ਦਾ ਮਿਤ੍ਰ ਫਰੈਨਕਲਿਨ ਪੀਅਰਸ ਯੂਨਾਈਟਡ ਸਟੇਟਸ ਅਮਰੀਕਾ ਦਾ ਪਰਧਾਨ ਬਣਿਆ ਤੇ ਉਸ ਨੇ ਉਨ੍ਹਾਂ ਨੂੰ ਲਿਵਰਪੂਲ ਵਿਚ ਸਫੀਰ ਬਣਾ ਕੇ ਭੇਜਿਆ, ਜਿਸ ਅਹੁਦੇ ਤੇ ਉਹ ਸੰਨ ੧੮੫੭ ਤੋੜੀ ਰਹੇ, ਇਸ ਦੇ ਮਗਰੋਂ ਉਹ ਯੂਰਪ ਦੀ ਸੈਲ ਨੂੰ ਨਿਕਲੇ। ਪਰ ਅਚਨਚੇਤ ਹੀ ੧੯ ਮਾਰਚ ਸੰਨ ੧੮੬੪ ਈਸਵੀ ਨੂੰ ਹੈਂਪਸ਼ਾਇਰ ਦੇ ਲਾਗੇ ਪਲਾਈਮਊਥ ਵਿਚ ਚੜ੍ਹਾਈ ਕਰ ਗਏ।

ਹਾਥਾਰਨ ਦੇ ਹਿਰਦੇ ਵਿਚ ਬੱਚਿਆਂ ਲਈ ਉਹ ਪਿਆਰ ਕੂਟ ਕੂਟ ਕੇ ਭਰਿਆ ਪਿਆ ਸੀ, ਜਿਹੜਾ ਹੋਰ ਕਿਸੇ ਲਿਖਾਰੀ ਦੇ ਹਿਸੇ ਵਿਚ ਨਹੀਂ ਆਇਆ। ਇਹੋ ਹੀ ਕਾਰਨ ਹੈ ਜੋ ਉਨ੍ਹਾਂ ਨੇ ਚੋਟੀ ਦੀਆਂ ਪੁਸਤਕਾਂ ਮੁੰਡਿਆਂ ਕੁੜੀਆਂ ਲਈ ਹੀ ਲਿਖੀਆਂ ਹਨ। ਇਸ ਦੀਆਂ ਰਚਿਤ ਪੁਸਤਕਾਂ Twice Told Tales ਸੰਨ੧੮੩੭, Wonder Book ਸੰਨ ੧੮੫੧ ਤੇ Tanglewood Tales ਸੰਨ ੧੮੫੩ ਵਿਚ ਛਪੀਆਂ।

ਇਨ੍ਹਾਂ ਪੁਸਤਕਾਂ ਨੇ ਅਜ ਤੋੜੀ ਵੀ ਅੰਗਰੇਜ਼ੀ ਪੜ੍ਹੇ ਲਿਖੇ ਨੌਜਵਾਨਾਂ ਦੇ ਦਿਲਾਂ ਤੇ ਕਬਜ਼ਾ ਕੀਤਾ ਹੋਇਆ ਹੈ।

ਪੁਰਾਣੀਆਂ ਯੂਨਾਨੀ ਕਹਾਣੀਆਂ ਨੂੰ ਨੌਜਵਾਨਾਂ ਦੇ ਦਿਲ ਪਰਚਾਵੇ ਲਈ ਵਰਤਮਾਨ ਸਮੇਂ ਦੀਆਂ ਪੁਸ਼ਾਕਾਂ ਪਵਾ ਨਵੇਂ ਰੰਗ ਢੰਗ ਵਿਚ ਵਰਨਣ ਕਰਨ ਵਿਚ ਇਨ੍ਹਾਂ ਨੂੰ ਖਾਸ ਕਮਾਲ ਹਾਸਲ ਸੀ। ਇਸ ਪ੍ਰਕਾਰ ਪੁਰਾਣੀਆਂ ਕਹਾਣੀਆਂ ਵਿਚ ਅਦਲਾ ਬਦਲੀ ਕਰਨ ਕਰਕੇ ਕਈ ਲੋਕਾਂ ਨੇ ਉਨ੍ਹਾਂ ਤੇ ਇਤਰਾਜ਼ ਵੀ ਕੀਤੇ ਹਨ, ਪਰੰਤੂ ਉਹ ਕਿਸੇ ਦੀ ਪਰਵਾਹ ਨਾ ਕਰਦੇ ਹੋਏ ਆਪਣੀ ਧੁਨ ਵਿਚ ਹੀ ਮਗਨ ਰਹੇ।

ਉਹ ਚਾਹੁੰਦੇ ਸਨ ਜੋ ਨੌਜਵਾਨਾਂ ਦੇ ਪੜ੍ਹਨ ਵਾਲੀਆਂ ਪੁਸਤਕਾਂ ਦਿਲ ਖਿੱਚਵੀਆਂ ਹੋਣ ਤੋਂ ਛੁਟ ਸਿਖਿਆਦਾਇਕ ਵੀ ਹੋਣ। ਸੈਂਕੜੇ ਵਰ੍ਹਿਆਂ ਮਗਰੋਂ ਵੀ ਲੋਕਾਂ ਦਾ ਉਨ੍ਹਾਂ ਦੀਆਂ ਪੁਸਤਕਾਂ ਨੂੰ ਅਜ ਵਡੇ ਪ੍ਰੇਮ ਤੇ ਚਾਉ ਨਾਲ ਪੜ੍ਹਨਾ ਸਿਧ ਕਰਦਾ ਹੈ ਜੋ ਉਨ੍ਹਾਂ ਨੂੰ ਆਪਣੇ ਆਦਰਸ਼ ਵਿਚ ਪੂਰੀ ਪੂਰੀ ਸਫਲਤਾ ਹੋਈ ਹੈ।

ਕਹਾਣੀਆਂ ਤੋਂ ਛੁਟ The Scarlet Letter and The House of Seven Gables ਆਦਿ ਨਾਵਲ ਵੀ ਉਨ੍ਹਾਂ ਨੇ ਲਿਖੇ ਹਨ।

---o---

੯.

# ਕਰਾਮਾਤੀ ਸੁਰਾਹੀ

ਸੈਂਕੜੇ ਵਰ੍ਹੇ ਹੋਏ ਹਨ ਕਿ ਇਕ ਰੋਜ਼ ਸੰਧਿਆ ਕੁ ਵੇਲੇ ਬੁੱਢਾ ਫੂਲਾ ਸਿੰਘ ਤੇ ਉਸ ਦੀ ਬੁੱਢੀ ਵਹੁਟੀ ਬਿਸ਼ਨੀ ਆਪਣੀ ਕੁੱਟੀਆ ਦੇ ਦਰਵਾਜ਼ੇ ਦੇ ਸਾਹਮਣੇ ਬੈਠੇ ਸੂਰਜ ਦੇ ਡੁਬਣ ਦੇ ਸ਼ਾਂਤਮਈ ਤੇ ਮਨੋਰੰਜਕ ਦਰਿਸ਼ ਨੂੰ ਵੇਖ ਰਹੇ ਸਨ । ਥੋੜ੍ਹਾ ਬਹੁਤਾ ਪ੍ਰਸ਼ਾਦ ਜਿਹੜਾ ਉਹਨਾਂ ਨੂੰ ਜੁੜਿਆ ਸੀ, ਉਹ ਖਾ ਬੈਠੇ ਸਨ ਤੇ ਸੌਣ ਤੋਂ ਪਹਿਲਾਂ ਇਕ ਦੋ ਘੰਟੇ ਅਮਨ ਨਾਲ ਗੁਜ਼ਾਰਨਾ ਚਾਹੁੰਦੇ ਸਨ । ਇਸ ਲਈ ਆਪਣੀ ਗਊ, ਆਪਣੇ ਬਾਗ, ਆਪਣੀਆਂ ਸ਼ਹਿਦ ਦੀਆਂ ਮੱਖੀਆਂ, ਆਪਣੀਆਂ ਅੰਗੂਰ ਦੀਆਂ ਵੇਲਾਂ ਜਿਹੜੀਆਂ ਕੰਧਾਂ ਤੇ ਚੜ੍ਹੀਆਂ ਹੋਈਆਂ ਸਨ ਤੇ ਜਿਨ੍ਹਾਂ ਨਾਲ ਦਾਖ ਦੇ ਗੁੱਛੇ ਪੱਕਣ ਵਾਲੇ ਹੀ ਸਨ, ਦੀਆਂ ਗੱਲਾਂ ਕਰ ਰਹੇ ਸਨ । ਪ੍ਰੰਤੂ ਨੇੜੇ ਦੇ ਪਿੰਡ ਤੋਂ ਬੱਚਿਆਂ ਦੀ ਚੀਕ ਪੁਕਾਰ ਤੇ ਕੁੱਤਿਆਂ ਦੇ ਸ਼ੋਰ ਨਾਲ ਭੌਂਕਣ ਦਾ ਰੌਲਾ ਇਥੋਂ ਤੋੜੀ ਵਧੀਕ ਹੋ ਗਿਆ ਕਿ ਉਨ੍ਹਾਂ ਲਈ ਇਕ ਦੂਜੇ ਦੀ ਗਲ ਸੁਣਨੀ ਵੀ ਮੁਸ਼ਕਲ ਹੋ ਗਈ ।

ਫੂਲਾ ਸਿੰਘ ਨੇ ਜੋਸ਼ ਨਾਲ ਉੱਚੀ ਜਿਹੀ ਆਖਿਆ, "ਆਹ ਪਿਆਰੀ ! ਮੈਨੂੰ ਡਰ ਹੈ ਜੋ ਕਿਸੇ ਵਿਚਾਰੇ ਰਾਹ ਗੁਜ਼ਰੂ ਨੇ ਰਾਤ ਕੱਟਣ ਲਈ ਪਿੰਡ ਵਿਚ ਕਿਸੇ ਨੂੰ ਆਖਿਆ ਹੋਣਾ ਹੈ ਤੇ ਲੋਕਾਂ ਨੇ

ਆਪਣੀ ਵਾਦੀ ਅਨੁਸਾਰ, ਪ੍ਰਸ਼ਾਦ ਛਕਾਣ ਜਾਂ ਸੇਵਾ ਕਰਨ ਦੀ ਥਾਂ ਉਸ ਦੇ ਪਿਛੇ ਕੁੱਤੇ ਲਾ ਛਡੇ ਹਨ।"

ਬਿਸ਼ਨੀ ਨੇ ਇਕ ਹਾਹੁਕਾ ਭਰ ਕੇ ਆਖਿਆ, "ਅਫ਼ਸੋਸ, ਕਿਹਾ ਹੀ ਚੰਗਾ ਹੁੰਦਾ ਜੋ ਸਾਡੇ ਗੁਵਾਂਢੀ ਆਪਣੇ ਦੁਖੀ ਭਰਾਵਾਂ ਤੇ ਰਤੀ ਕੁ ਤਰਸ ਕਰਦੇ। ਵੇਖੋ ਖਾਂ, ਉਹ ਆਪਣੇ ਬੱਚਿਆਂ ਨੂੰ ਕੇਹੜੀਆਂ ਭੈੜੀਆਂ ਮੱਤਾਂ ਦੇਂਦੇ ਹਨ ਤੇ ਜਦੋਂ ਰਾਹ ਗੁਜ਼ਰੂਆਂ ਨੂੰ ਉਹ ਵਟੇ ਮਾਰਦੇ ਹਨ ਤਾਂ ਉਹ ਪਰਸੰਨ ਹੁੰਦੇ ਹਨ ਤੇ ਉਨ੍ਹਾਂ ਨੂੰ ਥਾਪੜੀ ਦੇਂਦੇ ਹਨ।"

ਫੂਲਾ ਸਿੰਘ ਨੇ ਆਪਣੇ ਚਿੱਟੇ ਦੁਧ ਵਰਗੇ ਸਿਰ ਨੂੰ ਹਿਲਾਂਦਿਆਂ ਹੋਇਆਂ ਆਖਿਆ, "ਇਨ੍ਹਾਂ ਬੱਚਿਆਂ ਦਾ ਅੰਤ ਮਾੜਾ ਹੀ ਹੋਵੇਗਾ। ਪਿਆਰੀ, ਜੇ ਸਚ ਪੁਛਨੀ ਹੈਂ ਤਾਂ ਮੈਨੂੰ ਤਾਂ ਡਰ ਹੈ, ਜੇ ਕਦੇ ਇਨ੍ਹਾਂ ਆਪਣੀਆਂ ਆਦਤਾਂ ਨੂੰ ਨਾ ਬਦਲਿਆ ਤੇ ਪਿੰਡ ਤੇ ਕਿਧਰੇ ਕੋਈ ਅਚਨਚੇਤ ਬਲਾ ਆ ਪਈ ਤਾਂ ਫਿਰ ਉਸ ਦੇ ਅਗੇ ਕੀ ਪੇਸ਼ ਚਲੇਗੀ।

ਸਾਡੇ ਲਈ ਤਾਂ ਇਹੋ ਹੀ ਚੰਗਾ ਹੈ ਕਿ ਜਦ ਥੋੜ੍ਹੀ ਰਬ ਸਾਨੂੰ ਖਾਣ ਲਈ ਇਕ ਰੋਟੀ ਦਾ ਟੁਕੜਾ ਵੀ ਦਿੰਦਾ ਹੈ, ਅਸੀਂ ਅਧਾ ਕਿਸੇ ਲੋੜਵੰਦ ਮੁਸਾਫ਼ਰ ਨਾਲ ਵੰਡ ਕੇ ਖਾਈਏ।"

ਬਿਸ਼ਨੀ ਨੇ ਆਖਿਆ, "ਹਾਂ ਜੀ ਠੀਕ ਹੈ, ਅਸੀਂ ਤਾਂ ਇਹੋ ਹੀ ਕਰਾਂਗੇ।" ਇਹ ਬੁੱਢਾ ਜੋੜਾ ਵੱਡਾ ਗ਼ਰੀਬ ਸੀ ਤੇ ਪੇਟ ਭਰਨ ਲਈ ਇਨ੍ਹਾਂ ਨੂੰ ਸਖ਼ਤ ਮਿਹਨਤ ਕਰਨੀ ਪੈਂਦੀ ਸੀ। ਫੂਲਾ ਸਿੰਘ ਸਾਰਾ ਦਿਨ ਆਪਣੇ ਬਗ਼ੀਚੇ ਵਿਚ ਕੰਮ ਕਰਦਾ ਰਹਿੰਦਾ ਸੀ ਤੇ ਬਿਸ਼ਨੀ ਹਰ ਵੇਲੇ ਚਰਖਾ ਕੱਤਦੀ ਰਹਿੰਦੀ ਜਾਂ ਆਪਣੀ ਗਊ ਦੇ ਦੁਧ ਤੋਂ ਮੱਖਣ ਜਾਂ ਪਨੀਰ ਬਣਾਂਦੀ ਜਾਂ ਕਿਸੇ ਹੋਰ ਕੰਮ ਵਿਚ ਰੁੱਝੀ ਰਹਿੰਦੀ। ਉਨ੍ਹਾਂ ਨੂੰ ਖਾਣ ਲਈ ਰੋਟੀ, ਦੁੱਧ, ਸਬਜ਼ੀ ਤੋਂ ਛੁਟ ਕੁਝ ਨਹੀਂ ਸੀ ਜੁੜਦਾ। ਹਾਂ ਕਦੇ ਕਦੇ ਆਪਣੀਆਂ ਮੱਖੀਆਂ ਦੇ ਛੱਤੇ ਤੋਂ ਸ਼ਹਿਤ ਤੇ ਆਪਣੀਆਂ ਵੇਲਾਂ ਤੋਂ ਪੱਕੇ ਹੋਏ ਅੰਗੂਰ ਵੀ ਮਿਲ ਮਿਲਾ

ਜਾਂਦੇ ਸਨ। ਦੋਵੇਂ ਵੱਡੇ ਦਿਆਵਾਨ ਤੇ ਦਿਲ ਵਿਚ ਦੁਖੀਆਂ ਲਈ ਦਰਦ ਰੱਖਣ ਵਾਲੇ ਸਨ। ਉਹ ਖ਼ੁਸ਼ੀ ਨਾਲ ਭੁੱਖੇ ਪੇਟ ਸਾਰਾ ਦਿਨ ਗੁਜ਼ਾਰ ਦਿੰਦੇ ਤੇ ਆਪਣੀ ਰੋਟੀ, ਤਾਜ਼ਾ ਦੁਧ ਦਾ ਗਲਾਸ ਜਾਂ ਸ਼ਹਿਤ ਦਾ ਚਮਚਾ ਉਸ ਥੱਕੇ ਟੁੱਟੇ ਮੁਸਾਫ਼ਰ ਨੂੰ ਦੇ ਦੇਂਦੇ, ਜਿਹੜਾ ਉਨ੍ਹਾਂ ਦੇ ਦਰ ਤੇ ਆ ਕੇ ਸਵਾਲ ਕਰਦਾ। ਉਨ੍ਹਾਂ ਦਾ ਖ਼ਿਆਲ ਸੀ ਜੋ ਪ੍ਰਾਹੁਣੇ ਰੱਬ ਦੇ ਭੇਜੇ ਹੋਏ ਹੁੰਦੇ ਹਨ, ਇਸ ਲਈ ਆਪਣੇ ਕੋਲੋਂ ਵਧੀਕ ਉਨ੍ਹਾਂ ਦੀ ਖ਼ਾਤਰ ਕਰਨੀ ਚਾਹੀਦੀ ਹੈ।

... ... ...

ਉਨ੍ਹਾਂ ਦੀ ਕੁਟੀਆ ਪਿੰਡ ਤੋਂ ਕੁਝ ਵਿੱਥ ਤੇ ਇਕ ਖੁਲ੍ਹੇ ਮੈਦਾਨ ਵਿਚ ਜਿਹੜਾ ਅੱਧਾ ਕੁ ਮੀਲ ਚੌੜਾ ਸੀ, ਇਕ ਟਿੱਲੇ ਉਤੇ ਬਣੀ ਹੋਈ ਸੀ। ਜਦੋਂ ਸੰਸਾਰ ਨਵਾਂ ਨਵਾਂ ਬਣਿਆ ਸੀ, ਉਸ ਮੈਦਾਨ ਵਾਲੀ ਸਾਰੀ ਥਾਂ ਤੇ ਇਕ ਛੰਭ ਸੀ, ਜਿਥੇ ਮੱਛੀਆਂ ਪਾਣੀ ਵਿਚ ਇਧਰ ਉਧਰ ਪਈਆਂ ਉੱਛਲਦੀਆਂ ਕੁੱਦਦੀਆਂ ਸਨ। ਪਾਣੀ ਦੇ ਕੰਢੇ ਤੇ ਲੰਮਾ ਲੰਮਾ ਘਾਹ ਜੰਮਿਆ ਹੋਇਆ ਤੇ ਬ੍ਰਿਛਾਂ ਤੇ ਪਹਾੜੀਆਂ ਦਾ ਪਰਛਾਵਾਂ ਛੰਭ ਦੇ ਨਿਰਮਲ ਜਲ ਵਿਚ ਸਦਾ ਵਿਖਾਈ ਦਿੰਦਾ ਸੀ, ਪਰ ਕਰਤਾਰ ਦੇ ਰੰਗ ਪਾਣੀ ਹੌਲੇ ਹੌਲੇ ਸੁਕ ਗਿਆ, ਲੋਕੀ ਥਾਂ ਨੂੰ ਵਾਹੁਣ ਲੱਗ ਪਏ, ਕਈਆਂ ਨੇ ਆ ਕੇ ਮਕਾਨ ਬਣਾ ਲੀਤੇ ਤੇ ਹੁਣ ਇਹ ਜ਼ਿਮੀਂਦਾਰਾਂ ਲਈ ਕੀਮਤੀ ਭੋਂ ਬਣ ਗਈ, ਜਿਸ ਵਿਚ ਛੰਭ ਦਾ ਕੋਈ ਨਾਉਂ ਨਿਸ਼ਾਨ ਤਕ ਵੀ ਨਹੀਂ ਸੀ। ਹਾਂ ਇਕ ਨਿੱਕੀ ਜਿਹੀ ਨਦੀ ਪਿੰਡ ਦੇ ਵਿਚਕਾਰ ਅਜੇ ਵੀ ਵਗਦੀ ਸੀ, ਜਿਸ ਤੋਂ ਪਿੰਡ ਨਿਵਾਸੀ ਪਾਣੀ ਲੈਂਦੇ ਸਨ। ਇਤਨੇ ਵਰ੍ਹਿਆਂ ਤੋਂ ਇਥੇ ਮੈਦਾਨ ਪਿਆ ਸੀ, ਜੋ ਕਿਸੇ ਦੇ ਚਿਤ ਚੇਤੇ ਵਿਚ ਵੀ ਇਹ ਗੱਲ ਨਹੀਂ ਸੀ ਕਿ ਕਦੇ ਇਥੇ ਛੰਭ ਹੋਇਆ ਹੈ। ਬੋਹੜਾਂ ਦੇ ਬੂਟੇ ਜੰਮੇ, ਵੱਡੇ ਹੋਏ ਤੇ ਆਪਣੀ ਉਮਰ ਭੋਗ ਕੇ ਸੁਕ ਗਏ, ਉਨ੍ਹਾਂ ਦੀ ਥਾਂ ਹੋਰ ਜੰਮੇ ਤੇ ਉਹ ਵੀ ਹੁਣ ਇਤਨੇ ਵੱਡੇ ਹੋ ਪਏ ਸਨ ਜਿਤਨੇ ਕੁ ਪਹਿਲੇ। ਇਹੋ ਜਿਹੀ ਚੰਗੀ ਪੈਦਾਵਾਰ ਵਾਲੀ ਧਰਤੀ ਹੋਰ ਨੇੜੇ

ਤੇੜੇ ਕਿਧਰੇ ਨਹੀਂ ਸੀ। ਚਾਹੀਦਾ ਤਾਂ ਇਹ ਸੀ ਜੋ ਇਸ ਧਰਤੀ ਦੇ ਵਸਨੀਕ ਆਪਣੇ ਚੰਗੇ ਭਾਗਾਂ ਲਈ ਰੱਬ ਦਾ ਸ਼ੁਕਰ ਕਰਦੇ ਤੇ ਉਸ ਦੇ ਬੰਦਿਆਂ ਨਾਲ ਚੰਗਾ ਸਲੂਕ ਕਰਦੇ, ਪਰ ਸ਼ੋਕ ਇਹ ਲੋਕ ਇਹੋ ਜਿਹੀ ਸੁੰਦਰ ਧਰਤੀ ਉੱਤੇ ਜਿਸ ਤੇ ਰੱਬ ਮਿਹਰਬਾਨ ਹੋਇਆ ਪਿਆ ਸੀ, ਰਹਿਣ ਦੇ ਕਦਾਚਿਤ ਲਾਇਕ ਨਹੀਂ ਸਨ। ਉਹ ਲੋਕੀ ਵੱਡੇ ਮਤਲਬੀ ਤੇ ਪੱਥਰ ਦਿਲ ਸਨ। ਨਾ ਹੀ ਗ਼ਰੀਬਾਂ ਲਈ ਉਨ੍ਹਾਂ ਨੂੰ ਤਰਸ ਸੀ ਤੇ ਨਾ ਹੀ ਰਾਹ ਗੁਜ਼ਰੂ ਮੁਸਾਫ਼ਰਾਂ ਲਈ ਦਿਆ। ਜੇ ਕਦੇ ਕੋਈ ਉਨ੍ਹਾਂ ਨੂੰ ਇਹ ਦੱਸਦਾ ਜੋ ਰੱਬ ਦੀ ਮਿਹਰ ਤੇ ਉਸ ਦੇ ਪਿਆਰ ਦਾ ਥੋੜ੍ਹਾ ਜਿਹਾ ਬਦਲਾ ਅਸੀਂ ਇਹੋ ਦੇ ਸਕਦੇ ਹਾਂ ਜੋ ਉਸ ਦੇ ਬੰਦਿਆਂ ਨਾਲ ਪਿਆਰ ਕਰੀਏ ਤਾਂ ਉਹ ਹੱਸ ਕੇ ਉਸ ਦੀ ਗੱਲ ਨੂੰ ਮਖੌਲ ਵਿਚ ਹੀ ਉਡਾ ਦੇਂਦੇ। ਜੋ ਕੁਝ ਮੈਂ ਤੁਹਾਨੂੰ ਦੱਸਣ ਲੱਗਾ ਹਾਂ, ਸ਼ੈਤ ਤੁਸੀਂ ਉਸ ਨੂੰ ਮੰਨੋ ਹੀ ਨਾ। ਇਨ੍ਹਾਂ ਗੁੰਡੇ ਲੋਕਾਂ ਨੇ ਆਪਣੇ ਬਾਲਾਂ ਨੂੰ ਵੀ ਆਪਣੇ ਵਰਗੀਆਂ ਭੈੜੀਆਂ ਆਦਤਾਂ ਸਿਖਾਈਆਂ। ਜਦੋਂ ਉਹ ਆਪਣੇ ਨਿੱਕੇ ਮੁੰਡੇ ਕੁੜੀਆਂ ਨੂੰ ਕਿਸੇ ਪੰਧਾਊ ਦੇ ਪਿਛੇ ਰੌਲਾ ਪਾਂਦੇ ਤੇ ਪੱਥਰ ਮਾਰਦੇ ਵੇਖਦੇ ਤਾਂ ਉਹ ਤਾੜੀਆਂ ਮਾਰ ਮਾਰ ਕੇ ਉਨ੍ਹਾਂ ਦੇ ਹੌਸਲੇ ਵਧਾਂਦੇ। ਉਨ੍ਹਾਂ ਵੱਡੇ ਵੱਡੇ ਲੜਾਕੇ ਕੁੱਤੇ ਰੱਖੇ ਹੋਏ ਹਨ ਤੇ ਜਦੋਂ ਕਦੀ ਕੋਈ ਭੁਲਿਆ ਭਟਕਿਆ ਮੁਸਾਫ਼ਰ ਪਿੰਡ ਵਿਚ ਆ ਵੜਦਾ ਤਾਂ ਉਹ ਭੌਂਕਦੇ ਭੌਂਕਦੇ ਟੁੱਟ ਕੇ ਉਸ ਦੇ ਮਗਰ ਲੱਗ ਜਾਂਦੇ। ਕੋਈ ਲੱਤ ਨੂੰ ਜਾ ਫੜਦਾ, ਕੋਈ ਕੱਪੜੇ ਲੀਰਾਂ ਕਰ ਸੁਟਦਾ। ਮੁੱਕਦੀ ਗੱਲ, ਜੇ ਕਦੇ ਕੋਈ ਕਿਸਮਤ ਦਾ ਮਾਰਿਆ ਗ਼ਰੀਬ ਪੁਰਾਣੇ ਕਪੜਿਆਂ ਵਾਲਾ ਇਥੋਂ ਦੀ ਲੰਘਦਾ ਤਾਂ ਉਹ ਨੰਗਾ ਹੋ ਕੇ ਹੀ ਪਿੰਡ ਵਿਚੋਂ ਨਿਕਲਦਾ। ਤੁਸੀਂ ਸਮਝ ਹੀ ਸਕਦੇ ਹੋ ਕਿ ਜੇ ਕਦੇ ਕੋਈ ਬੀਮਾਰ, ਕਮਜ਼ੋਰ, ਲੰਗੜਾ ਜਾਂ ਬੁੱਢਾ ਰੱਬ ਸਬੱਬੀ ਇਧਰੋਂ ਆ ਲੰਘਦਾ ਤਾਂ ਉਸ ਦਾ ਰੱਬ ਹੀ ਰਾਖਾ ਸੀ। ਜਿਨ੍ਹਾਂ ਲੋਕਾਂ ਨੂੰ ਇਨ੍ਹਾਂ ਕਠੋਰ ਚਿੱਤ ਪੁਰਸ਼ਾਂ ਜਾਂ ਉਨ੍ਹਾਂ ਦੇ ਗੁੰਡੇ ਬਾਲਾਂ ਜਾਂ ਕੁੱਤਿਆਂ ਦਾ ਪਤਾ ਹੁੰਦਾ, ਉਹ ਤਾਂ ਮੀਲਾਂ ਦਾ ਵਲਾ ਮਾਰ ਪਿੰਡ

ਤੋਂ ਬਾਹਰੋ ਬਾਹਰ ਹੀ ਲੰਘਦੇ। ਇਸ ਤੋਂ ਵਧੀਕ ਭੈੜੀ ਗੱਲ ਇਹ ਸੀ ਕਿ ਜਦ ਕਦੇ ਕੋਈ ਧਨਾਢ ਪੁਰਸ਼ ਆਪਣੇ ਰਥ ਤੇ ਚੜ੍ਹਿਆ ਹੋਇਆ ਜਾਂ ਘੋੜੇ ਤੇ ਸਵਾਰ, ਨੌਕਰਾਂ ਚਾਕਰਾਂ ਸਮੇਤ ਗੁਜ਼ਰਦਾ ਤਾਂ ਉਸ ਪਿੰਡ ਦੇ ਵਸਨੀਕਾਂ ਕੋਲੋਂ ਵਧ ਕੇ ਉਸ ਨੂੰ ਸਲਾਮਾਂ ਕਰਨ ਵਾਲੇ ਕਿਸੇ ਹੋਰ ਥਾਂ ਨਾ ਮਿਲਦੇ। ਜੇ ਕਦੇ ਉਨ੍ਹਾਂ ਦੇ ਸਾਹਮਣੇ ਕੋਈ ਬਾਲ ਕੁਸਕ ਵੀ ਜਾਂਦਾ ਤਾਂ ਮਾਂ ਪਿਉ ਥੱਪੜ ਮਾਰ ਮਾਰ ਕੇ ਉਸ ਦਾ ਬੂਥਾ ਸੁਜਾ ਦੇਂਦੇ ਤੇ ਜੇ ਕਦੇ ਕੋਈ ਇਕ ਕਤੂਰਾ ਵੀ ਭੌਂਕ ਜਾਂਦਾ ਤਾਂ ਉਸ ਦਾ ਮਾਲਕ ਉਸੇ ਵੇਲੇ ਸੋਟੇ ਨਾਲ ਉਸ ਦੀ ਮੁਰੰਮਤ ਕਰਦਾ ਤੇ ਭੁੱਖਾ ਹੀ ਬੰਨ੍ਹ ਦਿੰਦਾ। ਇਹ ਗੱਲ ਚੰਗੀ ਸੀ, ਪਰ ਇਸ ਤੋਂ ਸਾਫ਼ ਇਹ ਪਰਤੀਤ ਹੁੰਦਾ ਸੀ ਜੋ ਉਨ੍ਹਾਂ ਲੋਕਾਂ ਨੂੰ ਧਨਾਢਾਂ ਦੇ ਰੁਪਿਆਂ ਦਾ ਵਧੀਕ ਖ਼ਿਆਲ ਸੀ ਤੇ ਜੀਵ ਆਤਮਾ ਦੀ ਜਿਹੜੀ ਸ਼ਾਹ ਗਦਾ ਸਾਰਿਆਂ ਵਿਚ ਇਕੋ ਜਿਹੀ ਹੈ, ਰਤਾ ਕੁ ਵੀ ਪਰਵਾਹ ਨਹੀਂ ਸੀ।

... ... ...

ਪਾਠਕਾਂ ਨੂੰ ਪਤਾ ਲੱਗ ਗਿਆ ਹੋਣਾ ਹੈ ਕਿ ਜਦੋਂ ਪਿੰਡ ਦੇ ਦੂਜੇ ਸਿਰੇ ਵਾਲੀ ਗਲੀ ਵਿਚੋਂ ਫੂਲਾ ਸਿੰਘ ਨੇ ਬਾਲਾਂ ਦੀ ਚੀਕ ਪੁਕਾਰ ਤੇ ਕੁੱਤਿਆਂ ਦੇ ਭੌਂਕਣ ਦੀ ਆਵਾਜ਼ ਨੂੰ ਸੁਣਿਆ ਸੀ ਤਾਂ ਕਿਉਂ ਇਤਨਾ ਉਦਾਸ ਹੋ ਕੇ ਬੋਲਿਆ ਸੀ। ਇਹ ਰੌਲਾ ਰੱਪਾ ਢੇਰ ਚਿਰ ਪਿਆ ਰਿਹਾ ਤੇ ਇਉਂ ਭਾਸਦਾ ਸੀ ਜੋ ਸਾਰਾ ਮੈਦਾਨ ਹੀ ਇਸ ਦੇ ਨਾਲ ਗੂੰਜ ਰਿਹਾ ਹੈ।

ਨੇਕ ਦਿਲ ਬੁੱਢੇ ਨੇ ਕਿਹਾ, "ਮੈਂ ਅਜ ਤੋੜੀ ਕਦੇ ਕੁੱਤਿਆਂ ਦਾ ਇਤਨਾ ਭੌਂਕਣਾ ਨਹੀਂ ਸੁਣਿਆ।"

ਵਹੁਟੀ ਨੇ ਉੱਤਰ ਦਿਤਾ, "ਨਾ ਹੀ ਕਦੇ ਮੁੰਡਿਆਂ ਦਾ ਇਹੋ ਜਿਹਾ ਰੌਲਾ ਮੈਂ ਸੁਣਿਆ ਹੈ।" ਉਹ ਸਿਰ ਹਲਾ ਹਲਾ ਕੇ ਇਹੋ ਜਿਹੀਆਂ ਗੱਲਾਂ ਕਰ ਹੀ ਰਹੇ ਸਨ ਜੋ ਰੌਲਾ ਨੇੜੇ ਹੀ ਨੇੜੇ ਆਉਂਦਾ ਗਿਆ। ਹੁਣ ਉਹ ਲਾਗੇ ਦੀ ਕੁੱਟੀਆ ਵਲ ਆ ਰਹੇ

ਸਨ ਤੇ ਇਨ੍ਹਾਂ ਦੀਆਂ ਲੱਤਾਂ ਨੂੰ ਕੁੱਤੇ ਭੌਂਕ ਭੌਂਕ ਕੇ ਪੈ ਰਹੇ ਸਨ ਤੇ ਕੁਝ ਥੋੜ੍ਹੀ ਵਿੱਥ ਤੇ ਮੁੰਡਿਆਂ ਦੀ ਹੇੜ੍ਹ ਚੀਕਾਂ ਮਾਰਦੀ ਪੱਥਰ ਵਗਾਹ ਰਹੀ ਸੀ। ਉਨ੍ਹਾਂ ਦੋਹਾਂ ਮੁਸਾਫ਼ਰਾਂ ਵਿਚੋਂ ਨਿੱਕੇ ਨੂੰ ਜਿਹੜਾ ਵੱਡਾ ਫੁਰਤੀਲਾ ਸੀ, ਇਕ ਦੋ ਵਾਰੀ ਮੁੜ ਕੇ ਆਪਣੀ ਸੋਟੀ ਨਾਲ ਕੁੱਤਿਆਂ ਨੂੰ ਮੋੜਦਿਆਂ ਵੀ ਉਨ੍ਹਾਂ ਨੇ ਵੇਖਿਆ। ਉਸ ਦਾ ਸਾਥੀ ਜਿਹੜਾ ਚੰਗਾ ਲੰਮਾ ਜਵਾਨ ਸੀ, ਚੁਪ ਚੁਪੀਤਾ ਸ਼ਾਂਤੀ ਨਾਲ ਟੁਰਿਆ ਜਾਂਦਾ ਸੀ, ਮਾਨੋਂ ਉਸ ਨੂੰ ਕੁੱਤਿਆਂ ਦਾ ਜਾਂ ਮੁੰਡਿਆ ਦਾ ਜਿਹੜੇ ਕੁੱਤਿਆਂ ਦੀ ਹੀ ਨਕਲਾਂ ਕਰ ਰਹੇ ਸਨ, ਰਤੀ ਭਰ ਵੀ ਪਤਾ ਨਹੀਂ।

ਦੋਵੇਂ ਮੁਸਾਫ਼ਰਾਂ ਨੇ ਫਟੇ ਪੁਰਾਣੇ ਕਪੜੇ ਪਾਏ ਹੋਏ ਸਨ, ਜਿਸ ਤੋਂ ਪਰਤੀਤ ਹੁੰਦਾ ਸੀ ਕਿ ਰਾਤ ਦੀ ਰੋਟੀ ਜੋਗੇ ਵੀ ਉਨ੍ਹਾਂ ਦੀਆਂ ਜੇਬਾਂ ਵਿਚ ਪੈਸੇ ਨਹੀਂ। ਮੈਨੂੰ ਨਿਸਚਾ ਹੈ ਕਿ ਇਹੋ ਹੀ ਕਾਰਨ ਸੀ ਜਿਸ ਕਰਕੇ ਪਿੰਡ ਵਾਲਿਆਂ ਨੇ ਆਪਣੇ ਮੁੰਡੇ ਤੇ ਕੁਤੇ ਉਨ੍ਹਾਂ ਦੇ ਮਗਰ ਛੱਡੇ ਸਨ।

ਉਨ੍ਹਾਂ ਨੂੰ ਵੇਖਦਿਆਂ ਹੀ ਫੂਲਾ ਸਿੰਘ ਨੇ ਬਿਸ਼ਨੀ ਨੂੰ ਆਖਿਅ, "ਵੇਖ ਖਾਂ, ਪਿਆਰੀ ਉਹ ਆਉਂਦੇ ਪਏ ਹਨ, ਆਉ ਅਗੋਂ ਹੋ ਕੇ ਉਨ੍ਹਾਂ ਨੂੰ "ਜੀ ਆਇਆਂ" ਆਖੀਏ। ਇਉਂ ਭਾਸਦਾ ਹੈ ਜੋ ਉਹ ਇਤਨੇ ਉਦਾਸ ਹੋਏ ਹਨ ਕਿ ਪਹਾੜੀ ਤੇ ਚੜ੍ਹਨਾ ਵੀ ਉਨ੍ਹਾਂ ਲਈ ਕਠਨ ਹੋ ਗਿਆ ਹੈ" ਬਿਸ਼ਨੀ ਨੇ ਉਤਰ ਦਿਤਾ, "ਤੁਸੀਂ ਅਗੇ ਜਾਉ, ਮੈਂ ਛੇਤੀ ਛੇਤੀ ਅੰਦਰ ਜਾਂਦੀ ਹਾਂ ਤਾਂ ਜੁ ਉਨ੍ਹਾਂ ਦੇ ਪਰਸ਼ਾਦ ਪਾਣੀ ਦਾ ਕੋਈ ਪ੍ਰਬੰਧ ਕਰਾਂ, ਮੈਨੂੰ ਆਸ ਹੈ ਕਿ ਛੰਨਾ ਦੁੱਧ ਤੇ ਥੋੜ੍ਹਾ ਪ੍ਰਸ਼ਾਦ ਛਕਣ ਨਾਲ ਉਨ੍ਹਾਂ ਦੀ ਸਾਰੀ ਉਦਾਸੀ ਦੂਰ ਹੋ ਜਾਏਗੀ।"

ਇਹ ਆਖਦਿਆਂ ਹੀ ਉਹ ਤਾਂ ਅੰਦਰ ਚਲੀ ਗਈ ਤੇ ਫੂਲਾ ਸਿੰਘ ਨੇ ਅਗੇ ਜਾ ਕੇ ਵੱਡੇ ਪਿਆਰ ਤੇ ਚਾਉ ਨਾਲ ਉਨ੍ਹਾਂ ਨੂੰ "ਜੀ ਆਇਆਂ" ਆਖਿਆ।

ਰਾਹ ਦੇ ਦੁੱਖ ਤੇ ਥਕਾਵਟ ਦੇ ਹੁੰਦਿਆਂ ਵੀ ਨਿੱਕੇ ਮੁਸਾਫ਼ਰ

ਨੇ ਹੱਸਦੇ ਹੱਸਦੇ ਆਖਿਆ, "ਤੁਹਾਡੇ ਪਿੰਡ ਵਾਲਿਆਂ ਨੇ ਤਾਂ ਹੋਰ ਤਰ੍ਹਾਂ ਹੀ ਸਾਡੀ ਆਉ ਭਾਗਤ ਕੀਤੀ ਹੈ। ਤੁਸੀਂ ਇਹੋ ਜਿਹੇ ਗੁਵਾਂਢ ਵਿਚ ਰਹਿੰਦੇ ਹੀ ਕਿਉਂ ਹੋ ?" ਫੂਲਾ ਸਿੰਘ ਨੇ ਹੱਸ ਕੇ ਆਖਿਆ, "ਮੇਰਾ ਖ਼ਿਆਲ ਹੈ, ਜੋ ਰੱਬ ਦੇ ਮੈਨੂੰ ਇਥੇ ਰਖਣ ਦਾ ਇਕ ਇਹ ਵੀ ਕਾਰਨ ਹੋਵੇਗਾ ਕਿ ਗਵਾਂਢੀਆਂ ਦੇ ਭੈੜੇ ਵਰਤਾਉ ਨੂੰ ਮੈਂ ਆਪਣੀ ਸੇਵਾ ਨਾਲ ਜਿਥੋਂ ਤੀਕ ਹੋਵੇ ਧੋਵਾਂ।"

ਮੁਸਾਫ਼ਰ ਨੇ ਖਿੜ ਖਿੜ ਹੱਸਦੇ ਆਖਿਆ, "ਠੀਕ ਆਖਿਆ ਜੇ ਬਾਬਾ ਜੀ, ਸਚ ਪੁੱਛੋ ਤਾਂ ਮੈਨੂੰ ਤੇ ਮੇਰੇ ਸਾਥੀ ਨੂੰ ਇਸ ਗਲ ਦੀ ਲੋੜ ਵੀ ਹੈ। ਉਨ੍ਹਾਂ ਨਿੱਕਿਆਂ ਸ਼ੈਤਾਨਾਂ ਨੇ ਢੀਮਾਂ ਰੋੜੇ ਮਾਰ ਮਾਰ ਕੇ ਸਾਡੇ ਕਪੜਿਆਂ ਦੇ ਬੂੜੇ ਉੱਡਾ ਦਿਤੇ ਹਨ ਤੇ ਇਕ ਕੁੱਤੇ ਨੇ ਮੇਰੇ ਚੋਗੇ ਨੂੰ ਜਿਹੜਾ ਅਗੇ ਹੀ ਕੋਈ ਨਵਾਂ ਨਹੀਂ ਸੀ, ਨਿਰਾ ਲੀਰਾਂ ਹੀ ਕਰ ਦਿਤਾ ਹੈ। ਪਰ ਮੈਂ ਵੀ ਉਸ ਦੇ ਮੂੰਹ ਤੇ ਇਸ ਸੋਟੀ ਨਾਲ ਇਕ ਇਹੋ ਜਿਹੀ ਟਿਕਾਈ ਹੈ, ਜੋ ਉਸ ਦੀਆਂ ਚਾਂਗਰਾਂ ਨੂੰ ਤੁਸਾਂ ਵੀ ਇਤਨੇ ਦੂਰ ਸੁਣ ਲੀਤਾ ਹੋਣਾ ਹੈ।" ਉਸ ਨੂੰ ਇਹੋ ਜਿਹਾ ਹਸਮੁਖ ਵੇਖ ਕੇ ਫੂਲਾ ਸਿੰਘ ਨੂੰ ਪ੍ਰਸੰਨਤਾ ਹੋਈ।

ਹਸਮੁਖ ਦੇ ਰੰਗ ਢੰਗ ਤੋਂ ਇਹ ਪਤਾ ਵੀ ਨਹੀਂ ਲਗਦਾ ਸੀ, ਜੋ ਸਾਰਾ ਦਿਨ ਸਫ਼ਰ ਕਰ ਕੇ ਥੱਕੇ ਟੁੱਟੇ ਹੋਏ ਹਨ ਜਾਂ ਪਿੰਡ ਵਾਲਿਆਂ ਦੇ ਭੈੜੇ ਵਰਤਾਉ ਕਰ ਕੇ ਨਿਰਾਸ ਹੋਏ ਪਏ ਹਨ।

ਉਸ ਨੇ ਇਕ ਓਪਰੀ ਪੁਸ਼ਾਕ ਪਈ ਹੋਈ ਸੀ। ਸਿਰ ਉੱਤੇ ਇਕ ਨਵੇਂ ਨਮੂਨੇ ਦੀ ਟੋਪੀ ਸੀ, ਜਿਸ ਨਾਲ ਕੰਨ ਵੀ ਢਕੇ ਹੋਏ ਸਨ। ਭਾਵੇਂ ਗਰਮੀ ਦੀ ਰੁੱਤ ਸੀ, ਪਰ ਉਸ ਨੇ ਇਕ ਚੋਗਾ ਬਣਾਇਆ ਹੋਇਆ ਸੀ, ਜਿਸ ਨੂੰ ਚੰਗੀ ਤਰ੍ਹਾਂ ਉਸ ਨੇ ਬੰਦ ਕੀਤਾ ਹੋਇਆ ਸੀ। ਸ਼ਾਇਦ ਇਸ ਲਈ ਕਿ ਉਸ ਦੇ ਅੰਦਰਲੇ ਕੱਪੜੇ ਫਟੇ ਹੋਏ ਸਨ। ਫੂਲਾ ਸਿੰਘ ਨੇ ਇਹ ਵੀ ਵੇਖਿਆ ਜੋ ਉਸ ਦੇ ਪੈਰਾਂ ਵਿੱਚ ਜੁੱਤੀ ਵੀ ਓਪਰੀ ਜਿਹੀ ਹੈ। ਪਰ ਹੁਣ ਹਨੇਰਾ ਹੋ

ਚੁਕਿਆ ਸੀ ਤੇ ਵੱਡੀ ਉਮਰ ਦੇ ਕਾਰਣ ਉਸ ਦੀ ਨਜ਼ਰ ਵੀ ਇੰਨੀ ਤੇਜ਼ ਨਹੀਂ ਸੀ, ਇਸ ਲਈ ਠੀਕ ਠੀਕ ਉਹ ਨਹੀਂ ਆਖ ਸਕਦਾ ਸੀ ਕਿ ਜੁੱਤੀ ਕਿਹੋ ਜਿਹੀ ਸੀ, ਹਾਂ ਇਕ ਗਲ ਨੇ ਜ਼ਰੂਰ ਉਸਨੂੰ ਹੈਰਾਨ ਕਰ ਦਿਤਾ, ਮੁਸਾਫ਼ਰ ਇਹੋ ਜਿਹਾ ਹੌਲਾ ਫੁੱਲ ਤੇ ਫੁਰਤੀਲਾ ਸੀ ਜੋ ਇਉਂ ਭਾਸਦਾ ਸੀ ਕਿ ਉਸ ਦੇ ਪੈਰ ਆਪੇ ਹੀ ਧਰਤੀ ਤੋਂ ਪਏ ਉਠਦੇ ਹਨ ਤੇ ਉਨ੍ਹਾਂ ਨੂੰ ਰੋਕਣ ਲਈ ਉਸ ਨੂੰ ਜਤਨ ਕਰਨਾ ਪੈਂਦਾ ਹੈ ।

ਫੂਲਾ ਸਿੰਘ ਨੇ ਮੁਸਾਫ਼ਰ ਨੂੰ ਆਖਿਆ, "ਜਵਾਨੀ ਵੇਲੇ ਟੁਰਨ ਵਿਚ ਮੈਂ ਵੀ ਵੱਡਾ ਬਹਾਦਰ ਸਾਂ, ਪਰ ਤਾਂ ਵੀ ਸੰਧਿਆ ਪੈਂਦੇ ਪੈਰ ਅਗੇ ਟੁਰਨ ਤੋਂ ਰਹਿ ਜਾਂਦੇ ਸਨ ।"

ਪੰਧਾਊ ਨੇ ਆਖਿਆ, "ਟੁਰਨ ਵੇਲੇ ਚੰਗੀ ਸੋਟੀ ਵਰਗੀ ਹੋਰ ਕੋਈ ਸਹਾਇਕ ਨਹੀਂ ਤੇ ਰੱਬ ਸਬੱਬੀ, ਮੈਨੂੰ ਇਕ ਚੰਗੀ ਖੂੰਡੀ ਜੋ ਤੁਸੀਂ ਵੇਖਦੇ ਹੋ, ਹੱਥ ਆ ਗਈ ਹੈ ।"

ਸਚ ਮੁਚ ਫੂਲਾ ਸਿੰਘ ਨੇ ਇਹੋ ਜਿਹੀ ਸੋਟੀ ਕਦੇ ਨਹੀਂ ਵੇਖੀ ਸੀ । ਇਹ ਕਾਹੂ ਦੀ ਲੱਕੜ ਸੀ ਤੇ ਸਿਰੇ ਉਤੇ ਦੋ ਖੰਭ ਜਿਹੇ ਲਗੇ ਹੋਏ ਸਨ । ਇਸ ਦੇ ਦੁਆਲੇ ਇਹੋ ਜਿਹੀ ਕਾਰੀਗਰੀ ਨਾਲ ਦੋ ਸਪ ਲਪੇਟੇ ਹੋਏ ਸਨ, ਜੋ ਫੂਲਾ ਸਿੰਘ ਨੇ (ਜਿਸ ਦੀ ਨਜ਼ਰ ਕੁਝ ਕੁ ਘੱਟ ਸੀ) ਸਮਝਿਆ ਜੋ ਉਹ ਜੀਉਂਦੇ ਜਾਗਦੇ ਸਪ ਹਨ, ਜਿਹੜੇ ਕੁੰਡਲ ਮਾਰੀ ਬੈਠੇ ਹਨ ।

ਉਸ ਨੇ ਆਖਿਆ, "ਸਚ ਮੁਚ ਇਹ ਅਲੋਕਿਕ ਹੀ ਹੈ, ਖੰਭਾਂ ਵਾਲੀ ਸੋਟੀ ! ਨਿੱਕੇ ਮੁੰਡਿਆਂ ਦੀ ਸਵਾਰੀ ਲਈ ਡਾਢਾ ਸੋਹਣਾ ਘੋੜਾ ਹੈ ।"

ਇਸ ਵੇਲੇ ਫੂਲਾ ਸਿੰਘ ਤੇ ਉਸ ਦੇ ਦੋਵੇਂ ਪਰਾਹੁਣੇ ਕੁਟੀਆ ਦੇ ਦਰ ਤੇ ਪੁੱਜ ਚੁੱਕੇ ਸਨ ।

ਬੁੱਢੇ ਨੇ ਆਖਿਆ, "ਮਿੱਤ੍ਰ ਇਸ ਬੈਂਚ ਤੇ ਬਹਿ ਕੇ ਜ਼ਰਾ ਕੁ ਦਮ ਲੈ ਲਵੋ, ਮੇਰੀ ਇਸਤ੍ਰੀ ਬਿਸ਼ਨੀ ਅੰਦਰ ਪ੍ਰਸ਼ਾਦ ਪਾਣੀ

ਦੇ ਆਹਰ ਲਗੀ ਹੋਈ ਹੈ, ਅਸੀਂ ਅਤੀ ਗ਼ਰੀਬ ਹਾਂ ਪਰ ਜੋ ਕੁਝ ਘਰ ਵਿਚ ਹੈ, ਹਾਜ਼ਰ ਹੈ।''

ਨਿੱਕਾ ਮੁਸਾਫ਼ਰ ਵੱਡੀ ਬੇਫ਼ਿਕਰੀ ਨਾਲ ਬੈਂਚ ਤੇ ਲੇਟ ਗਿਆ ਤੇ ਉਸ ਦੀ ਸੋਟੀ ਤਲੇ ਡਿਗ ਪਈ। ਹੁਣ ਇਕ ਨਿੱਕੀ ਜਿਹੀ ਪਰ ਡਾਢੀ ਹੈਰਾਨ ਕਰਨ ਵਾਲੀ ਗਲ ਹੋਈ। ਢੂਲਾ ਸਿੰਘ ਨੂੰ ਇਉਂ ਮਾਲੂਮ ਹੋਇਆ ਕਿ ਸੋਟੀ ਆਪ ਹੀ ਧਰਤੀ ਤੋਂ ਉਠ ਖਲੋਤੀ ਹੈ ਤੇ ਖੰਭ ਖਿਲਾਰ ਕੇ,ਕੁਝ ਉਛਲ ਕੇ,ਕੁਝ ਉਡਾਰੀ ਮਾਰ ਕੇ ਕੋਠੇ ਦੀਆਂ ਕੰਧਾਂ ਦੇ ਨਾਲ ਚੁਪ ਚਪੀਤੀ ਜਾ ਟਿੱਕੀ ਹੈ। ਹਾਂ ਸੱਪਾਂ ਨੇ ਅਜੇ ਵੀ ਕੁੰਡਲ ਮਾਰਿਆ ਹੋਇਆ ਸੀ, ਪਰ ਮੇਰੀ ਸਮਝ ਵਿਚ ਤਾਂ ਬੁੱਢੇ ਢੂਲਾ ਸਿੰਘ ਦੀ ਨਜ਼ਰ ਨੇ ਹੀ ਉਸ ਨੂੰ ਧੋਖਾ ਦਿਤਾ ਹੋਣਾ ਹੈ। ਇਸ ਤੋਂ ਪਹਿਲਾਂ ਜੋ ਉਹ ਕੁਝ ਪੁੱਛਦਾ, ਵੱਡੇ ਮੁਸਾਫ਼ਰ ਨੇ ਉਸ ਦੇ ਨਾਲ ਗੱਲਾਂ ਕਰ ਕੇ ਉਸ ਦਾ ਧਿਆਨ ਸੋਟੀ ਵਲੋਂ ਦੂਜੇ ਪਾਸੇ ਮੋੜ ਦਿਤਾ। ਮੁਸਾਫ਼ਰ ਨੇ ਗੰਭੀਰਤਾ ਭਰੀ ਆਵਾਜ਼ ਵਿਚ ਪੁੱਛਿਆ, ''ਕੀ ਪੁਰਾਣੇ ਸਮੇਂ ਇਸ ਥਾਂ ਜਿਥੇ ਹੁਣ ਇਹ ਪਿੰਡ ਹੈ, ਇਕ ਛੰਭ ਵੀ ਹੁੰਦਾ ਸੀ ?''

ਢੂਲਾ ਸਿੰਘ ਨੇ ਉੱਤਰ ਦਿਤਾ—

ਮਿੱਤ੍ਰ ਜੀ ! ਤੁਸੀਂ ਵੇਖਦੇ ਹੋ ਮੇਰਾ ਸਿਰ ਚਿੱਟਾ ਹੋਇਆ ਪਿਆ ਹੈ ਪਰ ਮੈਂ ਆਪਣੀ ਉਮਰ ਵਿਚ ਇਥੇ ਕੋਈ ਛੰਭ ਨਹੀਂ ਵੇਖਿਆ। ਮੇਰੇ ਤੋਂ ਪਹਿਲ਼ਾਂ ਦੀ ਗਲ ਹੋਵੇ ਤਾਂ ਰੱਬ ਜਾਣੇ। ਮੈਂ ਤਾਂ ਸਦਾ ਇਥੇ ਮੈਦਾਨ ਹੀ ਦੇਖਦਾ ਹਾਂ। ਜੂਹਾਂ, ਪੁਰਾਣੇ ਬ੍ਰਿਛ ਤੇ ਇਹ ਵੱਗਦੀ ਹੋਈ ਨੱਦੀ ਹੀ ਵੇਖਦਾ ਆਇਆ ਹਾਂ, ਤੇ ਜਿਥੇ ਤੋੜੀ ਮੈਨੂੰ ਯਾਦ ਹੈ ਮੇਰਾ ਪਿਤਾ ਤੇ ਦਾਦਾ ਵੀ ਇਹੋ ਹੀ ਵੇਖਦੇ ਰਹੇ ਹਨ ਤੇ ਮੈਨੂੰ ਨਿਸ਼ਚਾ ਹੈ ਜੋ ਜਦੋਂ ਬਾਬਾ ਢੂਲਾ ਸਿੰਘ ਨਹੀਂ ਹੋਵੇਗਾ ਤਦੋਂ ਵੀ ਇਸ ਥਾਂ ਇਹੋ ਹੀ ਕੁਝ ਹੋਵੇਗਾ।''

ਮੁਸਾਫ਼ਰ ਨੇ ਆਖਿਆ, ''ਭਈ ਇਹ ਗਲ ਤਾਂ ਨਹੀਂ ਆਖੀ ਜਾਂਦੀ।'' ਇਸ ਗਲ ਦੇ ਆਖਣ ਵੇਲੇ ਉਸ ਦੀ ਆਵਾਜ਼

ਵੀ ਕੁਝ ਡਾਢੀ ਦੁੱਖੀ ਸੀ। ਉਸ ਨੇ ਆਪਣਾ ਸਿਰ ਫੇਰਦੇ ਹੋਏ ਮੁੜ ਆਖਿਆ, "ਇਸ ਪਿੰਡ ਦੇ ਵਸਨੀਕਾਂ ਦੇ ਦਿਲਾਂ ਵਿਚ ਜਦੋਂ ਕਿਸੇ ਰੱਬ ਦੇ ਬੰਦੇ ਲਈ ਪਿਆਰ, ਜਾਂ ਮਿਹਰ ਹੀ ਨਹੀਂ ਰਹੀ, ਚੰਗਾ ਹੋਵੇ ਜੇ ਉਨ੍ਹਾਂ ਦੇ ਘਰਾਂ ਉਤੇ ਪਾਣੀ ਹੀ ਫਿਰ ਜਾਵੇ।"

ਇਹ ਗੱਲਾਂ ਕਰਨ ਵੇਲੇ ਮੁਸਾਫ਼ਰ ਦਾ ਮੂੰਹ ਇਤਨਾ ਵੱਟਿਆ ਹੋਇਆ ਸੀ ਜੋ ਫੂਲਾ ਸਿੰਘ ਡਰ ਗਿਆ, ਪਰ ਛੇਤੀ ਹੀ ਉਹ ਫਿਰ ਉਸੇ ਤਰ੍ਹਾਂ ਹੀ ਹੱਸੂ ਹੱਸੂ ਕਰਨ ਲਗ ਪਿਆ, ਜਿਸ ਕਰਕੇ ਫੂਲਾ ਸਿੰਘ ਨੂੰ ਉਹ ਡਰ ਉੱਕਾ ਹੀ ਭੁਲ ਗਿਆ। ਤਾਂ ਵੀ ਇਸ ਗੱਲ ਦਾ ਤਾਂ ਉਸ ਨੂੰ ਨਿਸਚਾ ਹੋ ਗਿਆ ਜੋ ਇਹ ਵੱਡਾ ਮੁਸਾਫ਼ਰ ਕੋਈ ਮਾਮੂਲੀ ਪੁਰਸ਼ ਨਹੀਂ ਹੈ, ਭਾਵੇਂ ਉਸ ਨੇ ਗ਼ਰੀਬਾਂ ਵਾਲੇ ਕੱਪੜੇ ਪਾਏ ਹੋਏ ਹਨ ਤੇ ਪੈਦਲ ਸਫ਼ਰ ਕਰ ਰਿਹਾ ਹੈ। ਫੂਲਾ ਸਿੰਘ ਨੇ ਇਹ ਨਹੀਂ ਸਮਝਿਆ ਜੋ ਇਹ ਕੋਈ ਰਾਜਾ ਹੈ, ਜਿਸ ਨੇ ਭੇਸ ਵਟਾਇਆ ਹੋਇਆ ਹੈ, ਜਾਂ ਇਹੋ ਜਿਹਾ ਕੋਈ ਧਨਾਢ ਪੁਰਸ਼ ਹੈ, ਪਰ ਉਸ ਨੂੰ ਇਸ ਗੱਲ ਦਾ ਜ਼ਰੂਰ ਫੁਰਨਾ ਫੁਰਿਆ ਕਿ ਇਹ ਕੋਈ ਵੱਡਾ ਸਿਆਣਾ, ਦਾਨਾ ਪੁਰਸ਼ ਹੈ, ਜਿਹੜਾ ਧਨ, ਦੌਲਤ ਤੇ ਪਦਾਰਥਾਂ ਨੂੰ ਲੱਤ ਮਾਰ ਕੇ, ਇਸ ਭੇਸ ਅੰਦਰ ਸੰਸਾਰ ਵਿਚ ਆਪਣੀ ਅਕਲ ਤੇ ਤਜਰਬਾ ਵਧਾਉਣ ਲਈ ਪਿਆ ਫਿਰਦਾ ਹੈ। ਉਸ ਦਾ ਇਹ ਫੁਰਨਾ ਇਸ ਲਈ ਹੋਰ ਵੀ ਪੱਕਾ ਹੋ ਗਿਆ ਕਿਉਂ ਜੁ ਜਦੋਂ ਫੂਲਾ ਸਿੰਘ ਨੇ ਮੁਸਾਫ਼ਰ ਦੇ ਮੁਖ ਨੂੰ ਵੇਖਣ ਲਈ ਅੱਖਾਂ ਉਤੇ ਕੀਤੀਆਂ, ਉਸ ਨੂੰ ਇਹੋ ਭਾਸਿਆ ਕਿ ਇਕ ਨਜ਼ਰ ਵਿਚ ਉਸ ਨੂੰ ਇਤਨਾ ਗਿਆਨ ਹੋ ਗਿਆ ਹੈ, ਜਿਤਨਾ ਕੁ ਸਾਰੀ ਉਮਰ ਪੜ੍ਹਨ ਨਾਲ ਨਹੀਂ ਸੀ ਹੋਇਆ।

ਜਿਸ ਵੇਲੇ ਬਿਸ਼ਨੀ ਪ੍ਰਸ਼ਾਦ ਤਿਆਰ ਕਰ ਰਹੀ ਸੀ, ਮੁਸਾਫ਼ਰ ਫੂਲਾ ਸਿੰਘ ਨਾਲ ਖੁਲ੍ਹੀਆਂ ਗੱਪਾਂ ਮਾਰ ਰਹੇ ਸਨ। ਨਿੱਕਾ ਤਾਂ ਵੱਡਾ ਹੀ ਗੱਪੀ ਸੀ। ਉਸ ਨੇ ਇਹੋ ਜਿਹੀਆਂ ਹਾਸੇ ਮਖ਼ੌਲ ਦੀਆਂ ਗੱਲਾਂ ਕੀਤੀਆਂ, ਜੋ ਹੱਸ ਹੱਸ ਕੇ ਬਾਬੇ ਹੋਰਾਂ ਦੇ ਪੇਟ ਵਿਚ

ਵਲ ਪੈ ਗਏ ਤੇ ਉਨ੍ਹਾਂ ਨੇ ਆਖ ਦਿਤਾ ਕਿ ਇਹੋ ਜਿਹਾ ਖ਼ੁਸ਼ ਰਹਿਣਾ ਬੰਦਾ ਕਿਤਨੀਆਂ ਮੁੱਦਤਾਂ ਮਗਰੋਂ ਉਨ੍ਹਾਂ ਨੇ ਵੇਖਿਆ ਹੈ ।

ਜਦੋਂ ਆਪੋ ਵਿਚ ਹੋਰ ਵੀ ਖੁਲ੍ਹ ਗਏ ਤਾਂ ਉਸ ਨੇ ਆਖਿਆ, "ਮਿਤ੍ਰ ਜੀਉ, ਮੈਂ ਤੁਹਾਨੂੰ ਕਿਸ ਨਾਉਂ ਨਾਲ ਬੁਲਾਵਾਂ ?"

ਮੁਸਾਫ਼ਰ ਨੇ ਕਿਹਾ, "ਤੁਸੀਂ ਵੇਖਦੇ ਹੋ ਮੈਂ ਹਰ ਗੱਲ ਵਿਚ ਫੁਰਤੀ ਕਰਦਾ ਹਾਂ, ਸੋ ਜੇ ਕਦੇ ਤੁਸੀਂ ਮੈਨੂੰ 'ਪਾਰਾ' ਸੱਦੋ ਤਾਂ ਇਹ ਨਾਉਂ ਠੀਕ ਫੱਬੇਗਾ ।"

ਫੂਲਾ ਸਿੰਘ ਨੇ ਮੁਸਾਫ਼ਰ ਦੇ ਚਿਹਰੇ ਵਲ ਵੇਖਦੇ ਹੋਏ, ਜੋ ਕਿਧਰੇ ਮਖ਼ੌਲ ਹੀ ਤਾਂ ਨਹੀਂ ਪਿਆ ਕਰਦਾ, ਦੂਹਰਾ ਕੇ ਆਖਿਆ, "ਪਾਰਾ ! ਪਾਰਾ ! ਇਹ ਡਾਢਾ ਓਪਰਾ ਨਾਉਂ ਹੈ ਤੇ ਤੁਹਾਡੇ ਸਾਥੀ ਦਾ ਕੀ ਨਾਉਂ ਹੈ ? ਕੀ ਉਨ੍ਹਾਂ ਦਾ ਨਾਉਂ ਵੀ ਇਹੋ ਜਿਹਾ ਹੀ ਓਪਰਾ ਹੈ ।"

ਪਾਰਾ ਨੇ ਗੰਭੀਰਤਾ ਨਾਲ ਆਖਿਆ ਜਿਵੇਂ ਕੋਈ ਭੇਤ ਦੱਸ ਰਿਹਾ ਹੈ, "ਜੇ ਉਸ ਦਾ ਨਾਉਂ ਪੁੱਛਣਾ ਜੇ ਤਾਂ ਬੱਦਲਾਂ ਦੀ ਗਰਜ ਨੂੰ ਪੁੱਛੋ, ਹੋਰ ਤਾਂ ਕੋਈ ਆਵਾਜ਼ ਇਤਨੀ ਉਚੀ ਨਹੀਂ ਹੋ ਸਕਦੀ ਹੈ ।"

ਰੱਬ ਜਾਣੇ ਮੁਸਾਫ਼ਰ ਨੇ ਇਹ ਗੱਲ ਹਾਸੇ ਵਿਚ ਆਖੀ ਜਾਂ ਸੱਚ ਮੁੱਚ, ਪਰ ਫੂਲਾ ਸਿੰਘ ਦਾ ਦਿਲ ਜ਼ਰੂਰ ਸਹਿਮ ਜਾਂਦਾ, ਜੇ ਕਦੇ ਉਸ ਦੇ ਮੁਖੜੇ ਤੋਂ ਉਸ ਨੂੰ ਇਹ ਨਾ ਪਰਤੀਤ ਹੁੰਦਾ ਕਿ ਇਹ ਕੋਈ ਨੇਕ ਤੇ ਭਲਾ ਪੁਰਸ਼ ਹੈ । ਹਾਂ, ਇਸ ਵਿਚ ਕੋਈ ਸੰਦੇਹ ਨਹੀਂ ਸੀ ਜੋ ਉਸ ਦੇ ਖ਼ਿਆਲ ਵਿਚ ਇਹ ਕੋਈ ਮਹਾਤਮਾ ਸੀ, ਜਿਸ ਨੇ ਇਸ ਭੇਸ ਵਿਚ ਉਨ੍ਹਾਂ ਦੇ ਘਰ ਚਰਨ ਪਾਏ ਸਨ । ਜਦੋਂ ਇਹ ਮੁਸਾਫ਼ਰ ਗੱਲ ਕਰਦਾ ਸੀ, ਇਹੋ ਜਿਹੀ ਗਹਿਰ ਗੰਭੀਰਤਾ ਨਾਲ ਬੋਲਦਾ ਸੀ ਕਿ ਫੂਲਾ ਸਿੰਘ ਆਪ ਮੁਹਾਰੇ ਹੀ ਉਸ ਨੂੰ ਆਪਣਾ ਦਿਲ ਦਾ ਸਾਰਾ ਭੇਤ ਦੱਸਣ ਤੇ ਮਜਬੂਰ ਹੋ ਜਾਂਦਾ ਸੀ । ਗੱਲ ਵੀ ਠੀਕ ਹੈ, ਜਦੋਂ ਕੋਈ ਪੁਰਸ਼ ਕਿਸੇ ਆਪਣੇ ਤੋਂ ਸਿਆਣੇ ਨੂੰ ਮਿਲਦਾ ਹੈ, ਜਿਹੜਾ ਉਸ ਦੀ ਨੇਕੀ ਬਦੀ ਨੂੰ ਸਮਝ ਸਕਦਾ ਹੈ ਤੇ

ਉਸ ਨਾਲ ਘਿਣਾ ਨਹੀਂ ਕਰਦਾ ਤਾਂ ਉਹ ਜ਼ਰੂਰ ਆਪਣੇ ਸਾਰੇ ਭੇਤ ਉਸ ਨੂੰ ਦੱਸਣ ਲੱਗ ਪੈਂਦਾ ਹੈ; ਪਰ ਸਿੱਧੇ ਸਾਦੇ ਬਾਬਾ ਫੂਲਾ ਸਿੰਘ ਕੋਲ ਕਿਹੜੇ ਭੇਤ ਪਏ ਹੋਏ ਸਨ।

ਆਪਣੀ ਸਾਰੀ ਉਮਰ ਵਿਚ ਘਰ ਤੋਂ ਵੀਹ ਮੀਲ ਦੂਰ ਤਾਂ ਉਹ ਕਿਧਰੇ ਗਿਆ ਹੀ ਨਹੀਂ ਸੀ, ਜੋ ਆਪਣੇ ਜੀਵਨ ਦਾ ਹਾਲ ਖੁਲ੍ਹਾ ਡੁਲ੍ਹਾ ਸੁਣਾਉਣ ਲੱਗਾ। ਉਸ ਦੀ ਵਹੁਟੀ ਬਿਸ਼ਨੀ ਤੇ ਉਹ ਨਿੱਕੇ ਹੁੰਦਿਆਂ ਤੋਂ ਹੀ ਇਸੇ ਕੁੱਟੀਆ ਵਿਚ ਰਹਿੰਦੇ ਆਏ ਹਨ, ਦਸਾਂ ਨੌਹਾਂ ਦੀ ਕਿਰਤ ਕਮਾਈ ਕਰ ਕੇ ਰੋਟੀ ਕਮਾਂਦੇ ਰਹੇ ਹਨ; ਭਾਵੇਂ ਸਦਾ ਗ਼ਰੀਬ ਰਹੇ ਹਨ, ਪਰ ਫਿਰ ਭੀ ਹਰ ਹਾਲਤ ਅੰਦਰ ਖ਼ੁਸ਼ ਰਹੇ ਹਨ। ਉਸ ਨੇ ਇਹ ਵੀ ਦੱਸਿਆ ਕਿ ਉਸ ਦੀ ਵਹੁਟੀ ਕਿਹਾ ਚੰਗਾ ਮੱਖਣ ਤੇ ਪਨੀਰ ਬਣਾਂਦੀ ਹੈ ਤੇ ਉਸ ਦੇ ਬਗ਼ੀਚੇ ਵਿਚ ਕਿਹੀਆਂ ਸੋਹਣੀਆਂ ਸਬਜ਼ੀਆਂ ਪੈਦਾ ਹੁੰਦੀਆਂ ਹਨ ਅਤੇ ਉਨ੍ਹਾਂ ਦੋਹਾਂ ਮਰਦ ਤੀਵੀਂ ਦਾ ਆਪੋ ਵਿਚ ਪਿਆਰ ਸੱਚਾ ਤੇ ਸੁੱਚਾ ਹੈ, ਇਸ ਲਈ ਉਨਾਂ ਦੀ ਦਿਲੀ ਚਾਹ ਹੈ ਜੋ ਮੌਤ ਵੀ ਉਨ੍ਹਾਂ ਨੂੰ ਨਾ ਨਖੇੜੇ, ਸਗੋਂ ਜਿਵੇਂ ਉਨ੍ਹਾਂ ਨੇ ਕੱਠਿਆਂ ਉਮਰ ਬਿਤਾਈ ਹੈ ਤਿਵੇਂ ਹੀ ਅਕੱਠੇ ਉਹ ਪ੍ਰਾਣ ਛੋੜਨ। ਜਦੋਂ ਮੁਸਾਫ਼ਰ ਨੇ ਇਹ ਗੱਲ ਸੁਣੀ ਉਸ ਦਾ ਮੁੱਖੜਾ ਖ਼ੁਸ਼ੀ ਨਾਲ ਖਿੜ ਗਿਆ। ਉਸ ਨੇ ਫੂਲਾ ਸਿੰਘ ਨੂੰ ਆਖਿਆ, "ਤੂੰ ਭਲਾ ਪੁਰਸ਼ ਹੈਂ ਤੇ ਤੇਰੀ ਵਹੁਟੀ ਵੀ ਨੇਕ ਹੈ, ਇਸ ਲਈ ਤੁਹਾਡਾ ਹੱਕ ਹੈ ਜੋ ਤੁਹਾਡੀ ਇਹ ਦਿਲ ਦੀ ਚਾਹ ਪੂਰੀ ਹੋ ਜਾਵੇ। ਉਸ ਵੇਲੇ ਫੂਲਾ ਸਿੰਘ ਨੂੰ ਇਉਂ ਪਰਤੀਤ ਹੋਇਆ, ਜੋ ਭਾਵੇਂ ਸੂਰਜ ਡੁੱਬਣ ਹੀ ਲੱਗਾ ਸੀ ਤਾਂ ਵੀ ਪੱਛਮ ਵਲੋਂ ਬੱਦਲਾਂ ਨੇ ਇਕ ਲਿਸ਼ਕ ਮਾਰੀ ਹੈ ਤੇ ਉਸ ਅਚਨਚੇਤ ਚਾਨਣ ਨਾਲ ਆਕਾਸ਼ ਜਗ ਮਗ ਹੋ ਗਿਆ ਹੈ।

ਬਿਸ਼ਨੀ ਨੇ ਇਸ ਵੇਲੇ ਤੋੜੀ ਪ੍ਰਸ਼ਾਦ ਤਿਆਰ ਕਰ ਲੀਤਾ ਸੀ ਤੇ ਉਹ ਦਰਵਾਜ਼ੇ ਵਿਚ ਆ ਕੇ ਅਧੀਨਗੀ ਨਾਲ ਖਿਮਾਂ ਦੀ ਜਾਚਕ ਹੋਈ ਕਿ ਪ੍ਰਾਹੁਣਿਆਂ ਦੇ ਲਾਇਕ ਭੋਜਨ ਤਿਆਰ ਨਹੀਂ

ਕਰ ਸਕੀ। ਬਿਸ਼ਨੀ ਨੇ ਹੱਥ ਜੋੜ ਕੇ ਬੇਨਤੀ ਕੀਤੀ:–

"ਜੇ ਕਦੇ ਸਾਨੂੰ ਪਤਾ ਹੁੰਦਾ ਕਿ ਤੁਸਾਂ ਨੇ ਚਰਨ ਪਾਵਣੇ ਹਨ ਤਾਂ ਮੈਂ ਜਾਂ ਮੇਰੇ ਪਤੀ ਹੋਰੀ ਆਪ ਇਕ ਬੁਰਕੀ ਵੀ ਮੂੰਹ ਵਿਚ ਨਾ ਪਾਂਦੇ ਤੇ ਤੁਹਾਡੇ ਲਈ ਵੰਗਾ ਭੋਜਨ ਤਿਆਰ ਰੱਖਦੇ। ਹੁਣ ਤਾਂ ਬਹੁਤ ਸਾਰਾ ਦੁਧ ਪਨੀਰ ਬਣਾਉਣ ਵਿਚ ਮੈਂ ਖ਼ਰਚ ਕਰ ਬੈਠੀ ਹਾਂ ਤੇ ਅਖੀਰੀ ਰੋਟੀ ਵੀ ਅਸੀਂ ਖਾ ਚੁਕੇ ਹਾਂ। ਸਾਨੂੰ ਆਪਣੀ ਗ਼ਰੀਬੀ ਦੀ ਕਦੇ ਚਿੰਤਾ ਨਹੀਂ ਹੋਈ, ਪਰ ਜਦ ਕੋਈ ਮੁਸਾਫ਼ਰ ਸਾਡੇ ਦਰਵਾਜ਼ੇ ਤੋਂ ਨਿਰਾਸ ਜਾਂਦਾ ਹੈ, ਤਦ ਸਾਨੂੰ ਗ਼ਰੀਬ ਹੋਣ ਦਾ ਦੁਖ ਤੜਫਾ ਦਿੰਦਾ ਹੈ।"

ਵੱਡੇ ਮੁਸਾਫ਼ਰ ਨੇ ਹੌਸਲਾ ਦੇ ਕੇ ਆਖਿਆ, "ਮਾਤਾ ਜੀ ਤੁਸੀਂ ਕੋਈ ਤੌਖਲਾ ਨਾ ਕਰੋ, ਰੱਬ ਭਲਾ ਕਰਸੀ। ਪ੍ਰਾਹੁਣੇ ਨੂੰ ਦਿਲੋਂ ਜਾਨੋਂ "ਜੀ ਆਇਆਂ ਨੂੰ" ਆਖਣ ਵਿਚ ਹੀ ਸਭ ਕੁਝ ਆ ਜਾਂਦਾ ਹੈ। ਖਿੜੇ ਮੱਥੇ ਨਾਲ ਜੇ ਸੁੱਕੀ ਰੋਟੀ ਦਾ ਟੁੱਕੜਾ ਵੀ ਖੁਵਾਇਆ ਜਾਏ ਤਾਂ ਉਹ ਵੀ ਕੜਾਹ ਪਰਸ਼ਾਦ ਤੇ ਅੰਮ੍ਰਿਤ ਦਾ ਸਵਾਦ ਦਿੰਦਾ ਹੈ।"

ਬਿਸ਼ਨੀ ਨੇ ਉੱਛਲ ਕੇ ਆਖਿਆ, "ਸਾਡੇ ਧੰਨ ਭਾਗ ਜੋ ਤੁਹਾਡੇ ਦਰਸ਼ਨ ਹੋਏ। ਘਰ ਵਿਚ ਇਸ ਸਮੇਂ ਕੁਝ ਸ਼ਹਿਤ ਤੇ ਅੰਗੂਰਾਂ ਦਾ ਇਕ ਗੁੱਛਾ ਪਏ ਹਨ, ਸੋ ਉਹ ਹਾਜ਼ਰ ਹਨ।"

ਪਾਰੇ ਨੇ ਹੱਸ ਕੇ ਆਖਿਆ, "ਫਿਰ ਤਾਂ ਮਾਤਾ ਜੀ ਸਭ ਕੁਝ ਹੈ, ਤੁਸੀਂ ਵੇਖੋਗੇ ਜੋ ਮੈਂ ਕਿਵੇਂ ਇਨ੍ਹਾਂ ਨੂੰ ਛਕਦਾ ਹਾਂ, ਸਾਰੀ ਉਮਰ ਵਿਚ ਮੈਨੂੰ ਵੀ ਕਦੇ ਇਹੋ ਜਿਹੀ ਭੁਖ ਨਹੀਂ ਲੱਗੀ ਸੀ।"

ਬਿਸ਼ਨੀ ਨੇ ਆਪਣੇ ਪਤੀ ਦੇ ਕੰਨਾਂ ਵਿਚ ਆਖਿਆ, "ਰੱਬ ਰੱਖੇ, ਜੇ ਇਹ ਨੌਜਵਾਨ ਇਹੋ ਜਿਹਾ ਭੁੱਖਾ ਹੈ, ਤਾਂ ਉਸ ਨੇ ਇਸ ਪਰਸ਼ਾਦ ਨਾਲ ਕਦੋਂ ਰੱਜਣਾ ਹੋਇਆ ?"

ਉਹ ਸਾਰੇ ਅੰਦਰ ਚਲੇ ਗਏ।

ਹੁਣ ਪਾਠਕੋ ! ਕੀ ਮੈਂ ਤੁਹਾਨੂੰ ਉਹ ਗੱਲ ਦੱਸਾਂ ਜਿਸ ਨੂੰ

ਸੁਣ ਕੇ ਤੁਸੀਂ ਸਾਰੇ ਹੈਰਾਨ ਹੋ ਜਾਉਗੇ ? ਸਾਰੀ ਕਹਾਣੀ ਵਿਚ ਸੱਚ ਮੁੱਚ ਇਹ ਇਕ ਅਸਚਰਜ ਗਲ ਹੈ। ਤੁਹਾਨੂੰ ਚੇਤੇ ਹੋਵੇਗਾ, ਪਾਰੇ ਦੀ ਸੋਟੀ ਕੁਟੀਆ ਦੀ ਕੰਧ ਨਾਲ ਆ ਖਲੋਤੀ ਸੀ। ਹੁਣ ਜਦੋਂ ਇਸ ਦਾ ਮਾਲਕ ਇਸ ਨੂੰ ਆਪਣੇ ਪਿਛੇ ਬਾਹਰ ਹੀ ਛੱਡ ਕੇ ਅੰਦਰ ਚਲਾ ਗਿਆ ਤਾਂ ਤੁਸੀਂ ਕੀ ਸਮਝਦੇ ਹੋ ਇਸ ਨੇ ਕੀ ਕੀਤਾ। ਝਟ ਪਟ ਇਹ ਆਪਣੇ ਖੰਭ ਖਿਲਾਰ ਕੇ ਟਿਕ ਟਿਕ ਕਰਦੀ ਫ਼ਰਸ਼ ਤੇ ਛਾਲਾਂ ਮਾਰਦੀ ਤੇ ਉਡਾਰੀਆਂ ਲਾਉਂਦੀ ਮਾਲਕ ਦੇ ਪਿਛੇ ਵਗ ਟੁਰੀ ਤੇ ਪਾਰੇ ਦੇ ਮੂੜ੍ਹੇ ਨਾਲ ਖਲੋ ਕੇ ਹੀ ਸਾਹ ਲੀਤਾ। ਬਾਬਾ ਫੂਲਾ ਸਿੰਘ ਤੇ ਉਸ ਦੀ ਧਰਮ ਪਤਨੀ ਪਰਾਹੁਣਿਆਂ ਦੀ ਖ਼ਾਤਰਦਾਰੀ ਵਿਚ ਇਹੋ ਜਿਹੇ ਜੁਟੇ ਹੋਏ ਸਨ ਕਿ ਉਨ੍ਹਾਂ ਨੂੰ ਸੋਟੀ ਦੇ ਇਸ ਕੰਮ ਦਾ ਪਤਾ ਵੀ ਨਾ ਲੱਗਾ। ਜਿਸ ਤਰ੍ਹਾਂ ਅਸੀਂ ਅੱਗੇ ਦੱਸ ਆਏ ਹਾਂ, ਜਿਹੜਾ ਪਰਸ਼ਾਦ ਘਰ ਵਿਚ ਮੌਜੂਦ ਸੀ ਉਹ ਦੋ ਭੁੱਖੇ ਮੁਸਾਫ਼ਰਾਂ ਲਈ ਥੋੜ੍ਹਾ ਸੀ। ਮੇਜ਼ ਦੇ ਵਿਚਕਾਰ ਡਬਲ ਰੋਟੀ ਦਾ ਇਕ ਬਚਿਆ ਹੋਇਆ ਟੋਟਾ ਸੀ, ਇਸ ਦੇ ਇਕ ਪਾਸੇ ਪਨੀਰ ਦਾ ਇਕ ਨਿੱਕਾ ਜਿਹਾ ਟੋਟਾ ਪਿਆ ਸੀ ਤੇ ਦੂਜੇ ਪਾਸੇ ਸ਼ਹਿਤ ਦੀ ਰਕੇਬੀ ਸੀ; ਹਾਂ, ਦੋਹਾਂ ਲਈ ਅੰਗੂਰਾਂ ਦੇ ਚੰਗੇ ਗੁੱਛੇ ਧਰੇ ਹੋਏ ਸਨ। ਇਕ ਕੋਨੇ ਵਿਚ ਦੁਧ ਦੀ ਭਰੀ ਹੋਈ ਸੁਰਾਹੀ ਰੱਖੀ ਪਈ ਸੀ, ਪਰ ਜਦੋਂ ਬਿਸ਼ਨੀ ਨੇ ਉਸ ਵਿਚੋਂ ਦੋ ਛੰਨੇ ਭਰ ਕੇ ਮੁਸਾਫ਼ਰਾਂ ਅਗੇ ਰੱਖ ਦਿਤੇ, ਉਸ ਵੇਲੇ ਸੁਰਾਹੀ ਦਾ ਥੱਲਾ ਨੰਗਾ ਹੋ ਗਿਆ ਸੀ। ਗ਼ਰੀਬੀ ਤੇ ਨਾਦਾਰੀ ਦੇ ਕਾਰਨ ਉਨ੍ਹਾਂ ਦਾ ਦਿਲ ਢਹਿੰਦਾ ਜਾਂਦਾ ਸੀ ਤੇ ਬਿਸ਼ਨੀ ਤਾਂ ਦਿਲ ਵਿਚ ਅਰਦਾਸਾਂ ਪਈ ਕਰਦੀ ਸੀ ਜੋ ਰਬ ਉਸ ਨੂੰ ਬੇਸ਼ਕ ਅਗਲੇ ਸਾਤੇ ਭਰ ਲਈ ਭੁੱਖਾ ਰਖੇ ਪਰ ਹਾਲ ਦੀ ਘੜੀ ਉਨ੍ਹਾਂ ਕੋਲੋਂ ਇਤਨਾ ਪਰਸ਼ਾਦ ਨਿਕਲ ਆਵੇ, ਜਿਸ ਨਾਲ ਇਹ ਦੋ ਭੁੱਖੇ ਮੁਸਾਫ਼ਰ ਰੱਜ ਸੱਕਣ। ਇਸ ਵਿਚ ਜਦੋਂ ਉਸ ਨੂੰ ਕੋਈ ਸਫਲਤਾ ਨਾ ਹੋਈ ਤਾਂ ਉਸ ਨੇ ਇਹ ਮੁਰਾਦ ਮੰਗੀ ਜੋ ਇਨ੍ਹਾਂ ਮੁਸਾਫ਼ਰਾਂ ਨੂੰ ਇਤਨੀ ਭੁੱਖ ਹੀ ਨਾ ਲਗੇ, ਪਰ ਉਸ ਦੇ ਵੇਖਦੇ

ਵੇਖਦੇ ਹੀ ਬੈਠਦਿਆਂ ਸਾਰ ਹੀ ਇਕੋ ਡੀਕ ਨਾਲ ਹੀ ਦੋਹਾਂ ਮੁਸਾਫ਼ਰਾਂ ਨੇ ਦੁੱਧ ਦੇ ਛੰਨੇ ਖਾਲੀ ਕਰ ਦਿਤੇ । ਉਪਰੰਤ ਪਾਰੇ ਨੇ ਆਖਿਆ, "ਕਿਰਪਾ ਕਰ ਕੇ ਥੋੜ੍ਹਾ ਜਿਹਾ ਹੋਰ ਦੁੱਧ ਦੇਵੋ, ਦਿਨੇ ਬੜੀ ਗਰਮੀ ਰਹੀ ਹੈ ਤੇ ਮੈਨੂੰ ਵਡੀ ਤ੍ਰਿਖਾ ਲਗੀ ਹੋਈ ਹੈ।" ਬਿਸ਼ਨੀ ਨੇ ਘਬਰਾ ਕੇ ਉੱਤਰ ਦਿਤਾ, "ਵੀਰ ਜੀ, ਮੈਨੂੰ ਬੜੀ ਸ਼ਰਮ ਆਉਂਦੀ ਹੈ, ਪਰ ਅਫ਼ਸੋਸ ਸੁਰਾਹੀ ਵਿਚ ਤਾਂ ਬੂੰਦ ਵੀ ਦੁੱਧ ਦੀ ਹੋਰ ਨਹੀਂ। ਪ੍ਰਾਣਪਤੀ ਜੀ ! ਪਤੀ ਜੀ ! ਅਸਾਂ ਪਹਿਲਾਂ ਕਿਉਂ ਪਰਸ਼ਾਦ ਛਕ ਲੀਤਾ ?"

ਪਾਰੇ ਨੇ ਮੇਜ਼ ਤੋਂ ਉਠ ਕੇ ਤੇ ਸੁਰਾਹੀ ਹੱਥ ਨਾਲ ਫੜ ਕੇ ਆਖਿਆ, "ਮੈਨੂੰ ਮਾਲੂਮ ਹੈ, ਦਸ਼ਾ ਉਹ ਨਹੀਂ ਜਿਹੜੀ ਤੁਸੀਂ ਦਸਦੇ ਹੋ, ਸੁਰਾਹੀ ਵਿਚ ਤਾਂ ਅਜੇ ਬਹੁਤੇਰਾ ਦੁੱਧ ਪਿਆ ਹੋਇਆ ਹੈ।" ਇਹ ਆਖਦਿਆਂ ਉਸ ਨੇ ਉਸ ਸੁਰਾਹੀ ਵਿਚੋਂ ਜਿਹੜੀ ਬਿਸ਼ਨੀ ਦੀ ਸਮਝੇ ਖਾਲੀ ਪਈ ਸੀ, ਨਾ ਕੇਵਲ ਆਪਣਾ ਸਗੋਂ ਆਪਣੇ ਸਾਥੀ ਦਾ ਛੰਨਾ ਭੀ ਭਰ ਦਿਤਾ। ਇਸ ਕੌਤਕ ਨੂੰ ਵੇਖ ਕੇ ਬਿਸ਼ਨੀ ਅਸਚਰਜ ਹੋ ਗਈ। ਸਚ ਮੁਚ ਸੁਰਾਹੀ ਵਿਚੋਂ ਸਾਰਾ ਦੁੱਧ ਛੰਨਿਆਂ ਵਿਚ ਲੁੱਧ ਕੇ ਉਸ ਨੇ ਮੇਜ਼ ਤੇ ਰੱਖਣ ਤੋਂ ਪਹਿਲਾਂ ਇਸ ਵਿਚ ਝਾਤੀ ਮਾਰ ਕੇ ਆਪਣੀ ਤਸੱਲੀ ਕਰ ਲਈ ਸੀ, ਇਸ ਲਈ ਹੁਣ ਤਾਂ ਉਸ ਭਲੀ ਲੋਕ ਨੂੰ ਆਪਣੀਆਂ ਅੱਖਾਂ ਉਤੇ ਕੋਈ ਨਿਸ਼ਚਾ ਨਾ ਰਹਿਆ ਤੇ ਦਿਲ ਵਿਚ ਆਖਣ ਲਗੀ, "ਮੈਂ ਬੁੱਢੀ ਹਾਂ, ਤੇ ਭੁਲ ਜਾਂਦੀ ਹਾਂ, ਮੇਰਾ ਖ਼ਿਆਲ ਹੈ ਮੈਨੂੰ ਧੋਖਾ ਲਗ ਗਿਆ ਹੋਣਾ ਹੈ । ਖੈਰ ਭਾਵੇਂ, ਕੁਝ ਵੀ ਹੋਵੇ, ਦੋ ਛੰਨੇ ਹੋਰ ਭਰਨ ਮਗਰੋਂ ਹੁਣ ਤਾਂ ਸੁਰਾਹੀ ਜ਼ਰੂਰ ਖਾਲੀ ਹੋ ਗਈ ਹੈ। "ਕਿਹਾ ਹੀ ਮਿੱਠਾ ਦੁੱਧ ਹੈ, ਖਿਮਾ ਕਰਨੀ ਮੈਂ ਘੜੀ ਮੁੜੀ ਪਿਆ ਮੰਗਦਾ ਹਾਂ, ਪਰ ਕ੍ਰਿਪਾ ਕਰ ਕੇ ਕੁਝ ਥੋੜ੍ਹਾ ਜਿਹਾ ਹੋਰ ਦੁਧ ਪਾ ਦੇਵੋ।"

ਹੁਣ ਤਾਂ ਬਿਸ਼ਨੀ ਨੇ ਸਾਫ਼ ਸਾਫ਼ ਵੇਖ ਲੀਤਾ ਸੀ ਕਿ ਅਖੀਰਲੇ ਛੰਨੇ ਦੇ ਭਰਨ ਵੇਲੇ ਪਾਰੇ ਨੇ ਸੁਰਾਹੀ ਨੂੰ ਮੂਧਾ ਕਰ ਕੇ

ਇਕ ਬੂੰਦ ਵੀ ਵਿਚ ਨਹੀਂ ਛਡੀ ਸੀ, ਇਸ ਲਈ ਦੁੱਧ ਕਿਥੋਂ ਹੋਣਾ ਸੀ ?

ਭਾਵੇਂ ਉਸ ਦੇ ਆਪਣੇ ਦਿਲ ਵਿਚ ਤਾਂ ਰਤੀ ਭਰ ਵੀ ਸ਼ਕ ਨਹੀਂ ਸੀ ਤਾਂ ਵੀ ਉਸ ਦੀ ਤਸੱਲੀ ਕਰਨ ਲਈ ਉਸ ਨੇ ਸੁਰਾਹੀ ਨੂੰ ਚੁਕ ਇਉਂ ਉਲਧਿਆ ਜਿਵੇਂ ਛੰਨੇ ਵਿਚ ਦੁੱਧ ਪਾ ਰਹੀ ਹੈ। ਪਰ ਉਸਦੀ ਹੈਰਾਨੀ ਦੀ ਕੋਈ ਹਦ ਨ ਰਹੀ ਜਦੋਂ ਦੁੱਧ ਦੀ ਧਾਰ ਸੁਰਾਹੀ ਵਿਚੋਂ ਬੁਘ ੨ ਕਰਦੀ ਨਿਕਲ ਪਈ, ਜਿਸ ਦੇ ਨਾਲ ਨ ਕੇਵਲ ਉਸ ਦਾ ਛੰਨਾ ਹੀ ਭਰ ਗਿਆ ਸਗੋਂ ਕੁਝ ਕੁ ਦੁਧ ਮੇਜ਼ ਤੇ ਵੀ ਵੀਟ ਪਿਆ । ਇਸ ਤੇ ਝਟ ਪਾਰੇ ਦੀ ਸੋਟੀ ਤੇ ਲਪੇਟੇ ਹੋਏ ਸੱਪ ਆਪਣੀਆਂ ਸਿਰੀਆਂ ਚੁਕ ਕੇ ਵੀਟੇ ਹੋਏ ਦੁਧ ਨੂੰ ਚਟਣ ਲਗ ਪਏ, ਪਰ ਇਸ ਗਲ ਨੂੰ ਨਾ ਹੀ ਬਿਸ਼ਨੀ ਨੇ ਵੇਖਿਆ ਤੇ ਨਾ ਹੀ ਫੂਲਾ ਸਿੰਘ ਨੇ। ਫਿਰ ਉਸ ਦੁੱਧ ਵਿਚੋਂ ਕਿਹੀ ਸੁੰਦਰ ਸੁਗੰਧੀ ਆ ਰਹੀ ਸੀ, ਇਉਂ ਮਲੂਮ ਹੁੰਦਾ ਸੀ ਕਿ ਫੂਲਾ ਸਿੰਘ ਦੀ ਗਊ ਨੇ ਉਸ ਦਿਨ ਕੋਈ ਸੁਗੰਧੀ ਵੇਣ ਵਾਲੀਆਂ ਕੀਮਤੀ ਬੂਟੀਆਂ ਚਰੀਆਂ ਸਨ । ਪਿਆਰੇ ਪਾਠਕੋ ! ਮੈਂ ਚਾਹੁੰਦਾ ਹਾਂ ਜੋ ਤੁਹਾਨੂੰ ਸਾਰਿਆਂ ਨੂੰ ਵੀ ਪਰਸ਼ਾਦ ਨਾਲ ਇਹੋ ਜਿਹੇ ਸੋਹਣੇ ਦੁਧ ਦਾ ਇਕ ਇਕ ਛੰਨਾ ਮਿਲ ਜਾਏ।

ਪਾਰੇ ਨੇ ਆਖਿਆ, "ਮਾਤਾ ਬਿਸ਼ਨੀ ਜੀ, ਹੁਣ ਆਪਣੀ ਰੋਟੀ ਦਾ ਇਕ ਟੁੱਕੜਾ ਤੇ ਥੋੜਾ ਜਿਹਾ ਸ਼ਹਿਤ ਵੀ ਦੇ ਦਿਓ।" ਬਿਸ਼ਨੀ ਨੇ ਟੋਟਾ ਕਟ ਕੇ ਦਿਤਾ। ਜਦੋਂ ਉਸ ਨੇ ਤੇ ਉਸ ਦੇ ਪਤੀ ਨੇ ਪਰਸ਼ਾਦ ਛਕਿਆ ਸੀ ਤਾਂ ਇਹ ਰੋਟੀ ਇਤਨੀ ਸੁੱਕੀ ਹੋਈ ਤੇ ਸਖਤ ਸੀ; ਜੋ ਸੰਘੋਂ ਨਹੀਂ ਸੀ ਲੰਘਦੀ, ਪਰ ਹੁਣ ਇਹੋ ਜਿਹੀ ਨਰਮ ਹੋ ਗਈ ਸੀ, ਜਿਵੇਂ ਹੁਣੇ ਹੀ ਤੰਦੂਰ ਵਿਚੋਂ ਕੱਢੀ ਹੈ। ਉਹ ਭੋਰੇ ਜਿਹੜੇ ਕਟਣ ਵੇਲੇ ਮੇਜ਼ ਤੇ ਡਿਗ ਪਏ ਸਨ, ਬਿਸ਼ਨੀ ਨੇ ਮੂੰਹ ਵਿਚ ਪਾਏ ਤਾਂ ਉਹ ਸਵਾਦ ਆਇਆ ਜਿਹੜਾ ਅਗੇ ਕਦੇ ਵੀ ਰੋਟੀ ਦਾ ਨਹੀਂ ਆਇਆ ਸੀ। ਉਸ ਦਾ ਦਿਲ ਇਹ ਮੰਨਦਾ

ਹੀ ਨਹੀਂ ਸੀ ਜੋ ਇਹ ਉਹੀ ਰੋਟੀ ਹੈ, ਜਿਹੜੀ ਉਸ ਨੇ ਆਪਣੀ ਹੱਥੀਂ ਪਕਾਈ ਹੈ, ਪਰ ਹੋਰ ਹੋ ਵੀ ਕੇਹੜੀ ਸਕਦੀ ਸੀ ? ਰਹੀ ਸ਼ੈਹਤ ਦੀ ਗਲ, ਮੈਂ ਇਹ ਦਸ ਨਹੀਂ ਸਕਦਾ ਸੋ ਉਹ ਕਿਤਨਾ ਚੰਗਾ ਸੀ ਤੇ ਕਿਹੋ ਜਿਹੀ ਸੁਗੰਧੀ ਦੇਂਦਾ ਸੀ। ਉਸ ਦਾ ਰੰਗ ਪਾਸੇ ਦੇ ਸੋਨੇ ਵਾਂਗ ਚਮਕਦਾ ਸੀ ਤੇ ਹਜ਼ਾਰਾਂ ਫੁੱਲਾਂ ਦੀ ਸੁਗੰਧੀ ਉਸ ਵਿਚ ਭਰੀ ਪਈ ਸੀ, ਪਰ ਇਨ੍ਹਾਂ ਫੁਲਾਂ ਦੀ ਨਹੀਂ ਜਿਹੜੇ ਇਸ ਧਰਤੀ ਦੇ ਬਾਗਾਂ ਵਿਚ ਪੈਂਦਾ ਹੁੰਦੇ ਹਨ, ਸਗੋਂ ਸੁਵਰਗ ਦੇ ਫੁਲਾਂ ਦੀ ਜਿਨ੍ਹਾਂ ਦੀ ਭਾਲ ਵਿਚ ਮੱਖੀਆਂ ਨੂੰ ਜ਼ਰੂਰ ਬਦਲਾਂ ਤੋਂ ਉਤੇ ਅਸਮਾਨ ਤੇ ਜਾਣਾ ਪਿਆ ਹੋਵੇਗਾ। ਹੈਰਾਨੀ ਤਾਂ ਇਸ ਗਲ ਦੀ ਹੈ ਜੋ ਮੱਖੀਆਂ ਉਨ੍ਹਾਂ ਸਦਾ ਖਿੜੇ ਰਹਿਣ ਵਾਲੇ ਸੁੰਦਰ ਤੇ ਇਹੋ ਜਿਹੇ ਸੁਗੰਧਿਤ ਫੁੱਲਾਂ ਨੂੰ ਛਡ ਕੇ ਮੁੜ ਕਿਉਂ ਫੂਲਾ ਸਿੰਘ ਦੇ ਬਗ਼ੀਚੇ ਵਿਚ ਆ ਜਾਂਦੀਆਂ ਹਨ। ਇਹੋ ਜਿਹੇ ਸ਼ੈਹਤ ਨ ਕਦੇ ਕਿਸੇ ਨੇ ਚਖਿਆ ਸੀ, ਨਾ ਵੇਖਿਆ ਸੀ ਤੇ ਨ ਸੁੱਘਿਆ ਸੀ। ਸਾਰੀ ਰਸੋਈ ਉਸ ਦੀ ਸੁਗੰਧੀ ਨਾਲ ਮਹਿਕ ਰਹੀ ਸੀ ਤੇ ਸੁਗੰਧੀ ਵੀ ਇਹੋ ਜਿਹੀ ਤੇਜ਼ ਤੇ ਦਿਲ ਖਿਚਵੀਂ ਸੀ ਕਿ ਜੇ ਕਦੇ ਕੋਈ ਪੁਰਸ਼ ਉਥੇ ਖਲੋ ਕੇ ਨੇਤਰ ਮੀਟ ਲੈਂਦਾ ਤਾਂ ਇਹ ਭੁਲ ਜਾਂਦਾ ਜੋ ਉਹ ਉਸ ਕੁਟੀਆ ਵਿਚ ਖਲੋਤਾ ਹੋਇਆ ਹੈ, ਜਿਸ ਦੀ ਨੀਵੀਂ ਛਤ ਉਸ ਦੇ ਸਿਰ ਨਾਲ ਪਈ ਲਗਦੀ ਹੈ ਤੇ ਜਿਸ ਦੀਆਂ ਕੰਧਾਂ ਧੂੰਏਂ ਨਾਲ ਕਾਲੀਆਂ ਹੋਈਆਂ ਪਈਆਂ ਹਨ, ਸਗੋਂ ਉਹ ਇਹੋ ਹੀ ਖ਼ਿਆਲ ਕਰਦਾ ਜੋ ਉਹ ਕਿਸੇ ਸਵਰਗ ਦੇ ਬਾਗ਼ ਵਿਚ ਹੈ ਜਿਥੇ ਚਾਰੇ ਪਾਸੇ ਸਵਰਗੀ ਸ਼ਹਿਤ ਦੇ ਛੱਤੇ ਲਗੇ ਹੋਏ ਹਨ। ਭਾਵੇਂ ਬਿਸ਼ਨੀ ਇਕ ਸਿਧੀ ਸਾਦੀ ਬੁੱਢੀ ਤੀਵੀਂ ਸੀ ਤਾਂ ਵੀ ਉਸ ਦੇ ਦਿਲ ਵਿਚ ਇਹ ਖਿਆਲ ਆ ਹੀ ਗਿਆ। ਇਹ ਜੋ ਕੁਝ ਹੋ ਰਿਹਾ ਹੈ ਸਾਧਾਰਨ ਨਹੀਂ ਇਸ ਲਈ ਪਰਾਹੁਣਿਆਂ ਨੂੰ ਰੋਟੀ ਤੇ ਸ਼ਹਿਤ ਦੇ ਕੇ ਤੇ ਉਨ੍ਹਾਂ ਅਗੇ ਅੰਗੂਰਾਂ ਦਾ ਇਕ ਇਕ ਗੁੱਛਾ ਰਖ ਕੇ ਉਹ ਫੂਲਾ ਸਿੰਘ ਦੇ ਕੋਲ ਬੈਠ ਗਈ ਤੇ ਜੋ ਕੁਝ ਉਸ ਨੇ ਆਪ ਦੇਖਿਆ

ਸੀ, ਉਸ ਨੂੰ ਕੰਨਾਂ ਵਿਚ ਦਸਦੇ ਹੋਏ ਪੁਛਣ ਲਗੀ, "ਕੀ ਤੁਸਾਂ ਨੇ ਇਹੋ ਜਿਹੀ ਗੱਲ ਅਗੇ ਕਦੇ ਸੁਣੀ ਹੈ ?" ਫੂਲਾ ਸਿੰਘ ਨੇ ਮੁਸਕਰਾ ਕੇ ਆਖਿਆ, "ਨਹੀਂ ਕਦੇ ਵੀ ਨਹੀਂ, ਪਰ ਪਿਆਰੀ, ਮੇਰੀ ਸਮਝ ਵਿਚ ਤਾਂ ਤੈਨੂੰ ਐਵੇਂ ਹੀ ਇਹ ਭਰਮ ਹੋ ਗਿਆ ਹੈ, ਜੇ ਕਦੇ ਮੈਂ ਦੁੱਧ ਪਾਇਆ ਹੁੰਦਾ ਤਾਂ ਜ਼ਰੂਰ ਪਤਾ ਲਗ ਜਾਂਦਾ ਜੋ ਗਲ ਕੀ ਹੈ।" ਕੁਝ ਦੁੱਧ ਥਲੇ ਰਹਿ ਗਿਆ ਹੋਣਾ ਹੈ ਜੇਹੜਾ ਤੂੰ ਵੇਖਿਆ ਨਹੀਂ ਹੋਣਾ, ਬਸ ਹੋਰ ਕੋਈ ਗਲ ਨਹੀਂ।" "ਮੇਰੇ ਸਿਰਤਾਜ, ਜੋ ਮਰਜ਼ੀ ਜੇ ਆਖੋ।" ਬਿਸ਼ਨੀ ਨੇ ਆਖਿਆ, "ਪਰ ਇਹ ਮਾਲੂਮੀ ਪੁਰਸ਼ ਨਹੀਂ ਜੇ।"

ਫੂਲਾ ਸਿੰਘ ਨੇ ਮੁਸਕਰਾਂਦਿਆਂ ਆਖਿਆ, "ਚੰਗਾ ਵਾਹ, ਵਾਹ, ਸ਼ਾਇਦ ਇਹੋ ਹੀ ਗਲ ਹੋਵੇ, ਇਹ ਗੱਲ ਤਾਂ ਜ਼ਰੂਰ ਪਰਤੀਤ ਹੁੰਦੀ ਹੈ ਜੋ ਇਹਨਾਂ ਨੇ ਚੰਗੇ ਦਿਹਾੜੇ ਵੇਖੇ ਹੋਏ ਹਨ ਤੇ ਮੈਨੂੰ ਇਹ ਵੇਖ ਕੇ ਵੱਡੀ ਖ਼ੁਸ਼ੀ ਹੋ ਰਹੀ ਹੈ ਕਿ ਇਹ ਵੱਡੀ ਪਰਸੰਨਤਾ ਨਾਲ ਪਰਸ਼ਾਦ ਛੱਕ ਰਹੇ ਹਨ।" ਦੋਹਾਂ ਪਰਾਹੁਣਿਆਂ ਨੇ ਹੁਣ ਅੰਗੂਰਾਂ ਦੇ ਗੁੱਛੇ ਚੁਕ ਲੀਤੇ ਸਨ। ਬਿਸ਼ਨੀ (ਜਿਸ ਨੇ ਆਪਣੀਆਂ ਅੱਖਾਂ ਮਲੀਆਂ ਸਨ ਤਾਕਿ ਸਾਫ਼ ਸਾਫ਼ ਵੇਖ ਸਕੇ) ਦੀ ਰਾਏ ਵਿਚ ਗੁੱਛੇ ਅਗੇ ਕੋਲੋਂ ਵੱਡੇ ਤੇ ਚੰਗੇ ਹੋ ਗਏ ਸਨ ਤੇ ਹਰ ਇਕ ਦਾਣੇ ਵਿਚੋਂ ਰਸ ਚੋ ਚੋ ਕੇ ਪਿਆ ਨਿਕਲਦਾ ਸੀ। ਉਹ ਹੈਰਾਨ ਸੀ ਜੋ ਉਸ ਦੀਆਂ ਨਿੱਕੀਆਂ ਨਿੱਕੀਆਂ ਵੇਲਾਂ ਤੇ ਇਹੋ ਜਹੇ ਅੰਗੂਰ ਕਿਵੇਂ ਪੈ ਗਏ।

ਪਾਰਾ ਇਕ ਇਕ ਕਰ ਕੇ ਛੇਤੀ ਛੇਤੀ ਅੰਗੂਰਾਂ ਦੇ ਦਾਣੇ ਮੂੰਹ ਵਿਚ ਪਾਈ ਜਾਂਦਾ ਸੀ, ਪਰ ਗੁੱਛਾ ਜਿਉਂ ਦਾ ਤਿਉਂ ਵਿਖਾਈ ਦੇਂਦਾ ਸੀ। ਅਖ਼ੀਰ ਪਾਰੇ ਨੇ ਆਖਿਆ, "ਕਿਹੇ ਚੰਗੇ ਅੰਗੂਰ ਹਨ, ਇਹ ਕਿਥੋਂ ਮੰਗਵਾਏ ਜੇ।" ਫੂਲਾ ਸਿੰਘ ਨੇ ਉੱਤਰ ਦਿੱਤਾ, "ਇਹ ਸਾਡੀਆਂ ਆਪਣੀਆਂ ਵੇਲਾਂ ਨਾਲ ਲਗੇ ਸਨ, ਉਹ ਬਾਰੀ ਵਿਚੋਂ ਵੇਖੋ ਖਾਂ, ਵੇਲਾਂ ਪਈਆਂ ਦਿਸਦੀਆਂ ਹਨ, ਪਰ ਅਸਾਂ ਨੇ ਤਾਂ ਕਦੇ

ਇਹ ਅੰਗੂਰ ਚੰਗੇ ਨਹੀਂ ਸਮਝੇ।''

''ਮੈਂ ਤਾਂ ਇਨ੍ਹਾਂ ਕੋਲੋਂ ਚੰਗੇ ਅੰਗੂਰ ਨਹੀਂ ਖਾਧੇ,'' ਪਰਾਹੁਣੇ ਨੇ ਆਖਿਆ, ''ਕਿਰਪਾ ਕਰਕੇ ਆਪਣੇ ਮਿੱਠੇ ਦੁੱਧ ਦਾ ਇਕ ਹੋਰ ਛੰਨਾ ਦੇਵੋ ਖਾਂ ਫਿਰ ਤਾਂ ਕਦੇ ਕਿਸੇ ਰਾਜੇ ਨੇ ਵੀ ਮੇਰੇ ਵਰਗਾ ਪਰਸ਼ਾਦ ਨਹੀਂ ਛਕਿਆ ਹੋਣਾ।''

ਇਸ ਵਾਰੀ ਫੂਲਾ ਸਿੰਘ ਆਪ ਅਗੇ ਵਧਿਆ। ਉਹ ਉਨ੍ਹਾਂ ਗੱਲਾਂ ਦੀ ਤਹਿ ਤੇ ਪੁੱਜਣਾ ਚਾਹੁੰਦਾ ਸੀ, ਜਿਹੜੀਆਂ ਬਿਸ਼ਨੀ ਨੇ ਉਸ ਨੂੰ ਦੱਸੀਆਂ ਸਨ। ਭਾਵੇਂ ਉਸ ਨੂੰ ਇਹ ਚੰਗੀ ਤਰ੍ਹਾਂ ਪਤਾ ਸੀ ਜੋ ਉਸ ਦੀ ਇਸਤ੍ਰੀ ਕਦੇ ਝੂਠ ਨਹੀਂ ਬੋਲਦੀ ਤੇ ਜਿਸ ਗੱਲ ਨੂੰ ਉਹ ਇਕ ਵਾਰੀ ਸੱਚ ਮੰਨ ਲਵੇ, ਉਹ ਕਦੇ ਗ਼ਲਤ ਨਹੀਂ ਹੁੰਦੀ, ਪਰ ਇਹ ਗੱਲ ਇਹੋ ਜਿਹੀ ਹੈਰਾਨ ਕਰਨ ਵਾਲੀ ਸੀ ਜੋ ਉਹ ਇਸ ਨੂੰ ਆਪਣੀਆਂ ਅੱਖਾਂ ਨਾਲ ਵੇਖਣਾ ਚਾਹੁੰਦਾ ਸੀ। ਸੁਰਾਹੀ ਨੂੰ ਚੁੱਕ ਕੇ ਉਸ ਨੇ ਚੰਗੀ ਤਰ੍ਹਾਂ ਉਸ ਵਿਚ ਝਾਤੀ ਮਾਰ ਕੇ ਆਪਣੀ ਤਸੱਲੀ ਕਰ ਲੀਤੀ ਕਿ ਉਸ ਵਿਚ ਇਕ ਬੂੰਦ ਦੁੱਧ ਨਹੀਂ, ਪਰ ਉਸ ਦੇ ਵੇਖਦਿਆਂ ਹੀ ਝਟ ਪਟ ਸੁਰਾਹੀ ਦੇ ਤਲਿਉਂ ਇਕ ਨਿੱਕਾ ਦੁੱਧ ਦਾ ਚੋਹਾ ਫੁਟ ਨਿਕਲਿਆ ਤੇ ਮਿੱਠੇ ਸਵਾਦਲੇ ਝਗ ਵਾਲੇ ਦੁੱਧ ਨਾਲ ਸੁਰਾਹੀ ਮੂੰਹੋਂ ਮੂੰਹ ਭਰ ਗਈ। ਚੰਗੀ ਗੱਲ ਤਾਂ ਇਹ ਹੋਈ ਜੋ ਇਸ ਅਸਚਰਜਤਾ ਵਿਚ ਇਹ ਕਰਾਮਾਤੀ ਸੁਰਾਹੀ ਉਸ ਦੇ ਹੱਥੋਂ ਨਾ ਡਿਗ ਪਈ। ਆਪਣੀ ਇਸਤ੍ਰੀ ਤੋਂ ਵੀ ਵਧੀਕ ਹੈਰਾਨ ਹੋ ਕੇ ਉਸ ਨੇ ਪੁੱਛਿਆ, ''ਹੇ ਕਰਾਮਾਤਾਂ ਦਿਖਾਉਣ ਵਾਲਿਓ ਲੋਕੋ! ਤੁਸੀਂ ਕੌਣ ਹੋ?''

''ਤੁਹਾਡੇ ਮਿੱਤਰ ਤੇ ਪਰਾਹੁਣੇ, ਨੇਕ ਦਿਲ ਫੂਲਾ ਸਿੰਘ!'' ਵੱਡੇ ਮੁਸਾਫ਼ਰ ਨੇ ਆਪਣੀ ਸੁਭਾਵਕ ਮਿੱਠੀ ਤੇ ਗੰਭੀਰਤਾ ਭਰੀ ਆਵਾਜ਼ ਵਿਚ ਉੱਤਰ ਦਿੱਤਾ, ''ਮੈਨੂੰ ਵੀ ਇਕ ਹੋਰ ਛੰਨਾ ਦੁੱਧ ਦਾ ਦੇਵੋ ਤੇ ਰੱਬ ਕਰੇ ਤੁਹਾਡੀ ਸੁਰਾਹੀ ਸਦਾ ਤੁਹਾਡੇ ਆਪਣੇ ਲਈ ਅਤੇ ਹਰ ਕਿਸੇ ਲੋੜਵੰਦੇ ਮੁਸਾਫ਼ਰ ਲਈ, ਦੁੱਧ ਦੇ ਨਾਲ

ਭਰਪੂਰ ਰਹੇ ?''

ਪਰਸ਼ਾਦ ਛਕਣ ਦੇ ਮਗਰੋਂ ਮੁਸਾਫ਼ਰਾਂ ਨੇ ਆਰਾਮ ਕਰਨ ਲਈ ਥਾਂ ਪੁੱਛੀ। ਫੂਲਾ ਸਿੰਘ ਤੇ ਬਿਸ਼ਨੀ ਦਿਲੋਂ ਤਾਂ ਕੁਝ ਦੇਰ ਹੋਰ ਉਨ੍ਹਾਂ ਨਾਲ ਗੱਲਾਂ ਬਾਤਾਂ ਕਰ ਕੇ ਉਨ੍ਹਾਂ ਕੌਤਕਾਂ ਸੰਬੰਧੀ ਜਿਹੜੇ ਉਨ੍ਹਾਂ ਨੇ ਵੇਖੇ ਸਨ, ਪੁਛ ਗਿਛ ਕਰਨੀ ਚਾਹੁੰਦੇ ਸਨ, ਪਰ ਵੱਡੇ ਮੁਸਾਫ਼ਰ ਦਾ ਕੁਝ ਇਹੋ ਜਿਹਾ ਪ੍ਰਭਾਵ ਬੈਠ ਚੁਕਾ ਸੀ ਜੋ ਉਹ ਮੂੰਹੋਂ ਕੁਝ ਵੀ ਨ ਬੋਲ ਸਕੇ। ਜਦੋਂ ਫੂਲਾ ਸਿੰਘ ਨੇ ਪਾਰੇ ਨੂੰ ਇਕ ਪਾਸੇ ਲਿਜਾ ਕੇ ਉਸ ਤੋਂ ਪੁੱਛਿਆ ਕਿ ਸੰਸਾਰ ਵਿਚ ਇਹ ਕਿਵੇਂ ਹੋ ਸਕਦਾ ਹੈ ਜੋ ਇਕ ਪੁਰਾਣੀ ਸੁਰਾਹੀ ਵਿਚੋਂ ਦੁੱਧ ਦਾ ਚੋਹਾ ਫੁਟ ਨਿਕਲੇ, ਤਾਂ ਉਸ ਨੇ ਆਪਣੀ ਸੋਟੀ ਵਲ ਇਸ਼ਾਰਾ ਕਰਦਿਆਂ ਆਖਿਆ, ''ਇਹ ਸਾਰਾ ਭੇਤ ਇਸੇ ਵਿਚ ਹੀ ਹੈ, ਜੇ ਤੁਹਾਨੂੰ ਕੁਝ ਸਮਝ ਪੈ ਜਾਵੇ ਤਾਂ ਕਿਰਪਾ ਕਰ ਕੇ ਮੈਨੂੰ ਵੀ ਦੱਸਣਾ, ਧੰਨਵਾਦੀ ਹੋਵਾਂਗਾ। ਮੈਨੂੰ ਨਹੀਂ ਪਤਾ ਇਸ ਸੋਟੀ ਵਿਚ ਕੀ ਭੇਤ ਹੈ। ਇਹ ਸਦਾ ਇਹੋ ਜਿਹੇ ਕੌਤਕ ਵਿਖਾਂਦੀ ਰਹਿੰਦੀ ਹੈ। ਕਦੇ ਤਾਂ ਮੇਰੇ ਲਈ ਪ੍ਰਸ਼ਾਦ ਮੰਗਾ ਦੇਂਦੀ ਹੈ ਤੇ ਕਦੇ ਪਏ ਹੋਏ ਨੂੰ ਚੁਕਾ ਕੇ ਲੈ ਜਾਂਦੀ ਹੈ।'' ਜੇ ਕਦੇ ਮੈਨੂੰ ਇਹੋ ਜਿਹੀ ਅਲ ਪਲੱਲੀ ਗੱਲ ਤੇ ਨਿਸ਼ਚਾ ਹੁੰਦਾ ਤਾਂ ਇਹੋ ਹੀ ਆਖਦਾ ਜੋ ਇਹ ਜਾਦੂ ਦੀ ਸੋਟੀ ਹੈ।''

ਉਸ ਨੇ ਹੋਰ ਤੇ ਕੁਝ ਨ ਆਖਿਆ ਪਰ ਉਨ੍ਹਾਂ ਦੀਆਂ ਅੱਖਾਂ ਵਿਚ ਇਉਂ ਅੱਖਾਂ ਮਿਲਾਕੇ ਉਸਨੇ ਆਖਿਆ ਕਿ ਉਨ੍ਹਾਂ ਨੇ ਖ਼ਿਆਲ ਕੀਤਾ ਜੋ ਉਹ ਮਖੌਲ ਕਰ ਰਿਹਾ ਹੈ। ਜਦੋਂ ਪਾਰਾ ਕੋਠੀ ਵਿਚੋਂ ਬਾਹਰ ਨਿਕਲਿਆ, ਸੋਟੀ ਵੀ ਉਸ ਦੇ ਨਾਲ ਹੀ ਛਾਲਾਂ ਮਾਰਦੀ ਬਾਹਰ ਨਿਕਲ ਗਈ।

ਫੂਲਾ ਸਿੰਘ ਤੇ ਬਿਸ਼ਨੀ ਕੁਝ ਦੇਰ ਬੈਠੇ ਸੰਧਿਆ ਦੇ ਅਸਚਰਜ ਕੌਤਕਾਂ ਸੰਬੰਧੀ ਗੱਲਾਂ ਕਰਦੇ ਰਹੇ ਤੇ ਫਿਰ ਫ਼ਰਸ਼ ਤੇ ਲੇਟ ਗਏ ਤੇ ਡੂੰਘੀ ਨੀਂਦ ਸੌਂ ਗਏ। ਜਿਨ੍ਹਾਂ ਬਿਸਤਰਿਆਂ ਤੇ ਉਹ ਆਪ ਸੌਂਦੇ ਹੁੰਦੇ ਸਨ, ਉਹ ਤਾਂ ਉਨ੍ਹਾਂ ਨੇ ਪਰਾਹੁਣਿਆਂ ਨੂੰ ਦੇ ਦਿਤੇ

ਸਨ ਇਸ ਲਈ ਆਪ ਰਸੋਈ ਵਿਚ ਹੀ ਲਕੜੀ ਤੇ ਫੱਟਿਆਂ ਤੇ ਲੇਟ ਗਏ। ਰਬ ਕਰੇ ਜੋ ਉਹ ਫੱਟੇ ਇਹੋ ਜਿਹੇ ਨਰਮ ਹੋ ਗਏ ਹੋਣ ਜਿਹੋ ਜਿਹੇ ਉਨ੍ਹਾਂ ਦੇ ਦਿਲ ਸਨ।

ਬਾਬਾ ਫੂਲਾ ਸਿੰਘ ਤੇ ਉਨ੍ਹਾਂ ਦੀ ਧਰਮ ਪਤਨੀ ਦੀ ਅੱਖ ਸਵੇਰੇ ਹੀ ਖੁਲ੍ਹ ਗਈ, ਮੁਸਾਫ਼ਰ ਵੀ ਉਠ ਬੈਠੇ ਤੇ ਟੁਰਨ ਦੀ ਤਿਆਰੀ ਕਰਨ ਲਗੇ। ਫੂਲਾ ਸਿੰਘ ਨੇ ਦਿਲੋਂ ਪਰਾਹੁਣਚਾਰੀ ਅਨੁਸਾਰ ਆਖਿਆ, "ਥੋੜੀ ਕੁ ਦੇਰ ਠਹਿਰ ਜਾਓ, ਬਿਸ਼ਨੀ ਗਊ ਦਾ ਦੁੱਧ ਪਈ ਚੋਂਦੀ ਹੈ, ਉਹ ਆ ਕੇ ਤੁਹਾਡੇ ਲਈ ਪਰਸ਼ਾਦ ਤਿਆਰ ਕਰ ਲਵੇਗੀ ਤੇ ਸ਼ਾਇਦ ਇਕ ਦੋ ਤਾਜ਼ੇ ਅੰਡੇ ਵੀ ਛਾਹ ਵੇਲਾ ਛਕਣ ਲਈ ਮਿਲ ਜਾਣ।" ਪਰੰਤੂ ਉਨ੍ਹਾਂ ਦੋਹਾਂ ਨੇ ਸੂਰਜ ਦੀ ਗਰਮੀ ਤੋਂ ਪਹਿਲਾਂ ਕੁਝ ਕੁ ਪੈਂਡਾ ਨਜਿਠ ਲੈਣ ਦੇ ਖਿਆਲ ਨਾਲ ਉਸ ਵੇਲੇ ਟੁਰਨ ਲਈ ਆਗਿਆ ਮੰਗੀ ਤੇ ਫੂਲਾ ਸਿਘ ਤੇ ਬਿਸ਼ਨੀ ਉਨ੍ਹਾਂ ਨੂੰ ਅਗੇ ਕੁਝ ਦੂਰ ਉਨ੍ਹਾਂ ਨਾਲ ਚਲ ਕੇ ਰਾਹ ਪਾਣ ਲਈ ਬੇਨਤੀ ਕੀਤੀ।

ਬਸ ਉਹ ਚਾਰੇ ਪੁਰਾਣੇ ਮਿੱਤ੍ਰਾਂ ਵਾਂਗ ਗਪਾਂ ਮਾਰਦੇ ਘਰੋਂ ਬਾਹਰ ਨਿਕਲ ਤੁਰੇ। ਹੈਰਾਨੀ ਹੈ ਜੋ ਬੁੱਢਾ ਜੋੜਾ ਵਡੇ ਮੁਸਾਫ਼ਰ ਨਾਲ ਵੀ ਖੁਲ੍ਹ ਪਿਆ ਸੀ ਤੇ ਉਨ੍ਹਾਂ ਦੀਆਂ ਆਤਮਾਵਾਂ ਉਸ ਦੀ ਆਤਮਾ ਵਿਚ ਇਉਂ ਰਲ ਮਿਲ ਗਈਆਂ ਸਨ, ਜਿਵੇਂ ਪਾਣੀ ਦੀਆਂ ਦੋ ਬੂੰਦਾਂ ਅਥਾਹ ਸਮੁੰਦਰ ਵਿਚ ਮਿਲ ਜਾਂਦੀਆਂ ਹਨ। ਪਾਰੇ ਦੀ ਤਾਂ ਗਲ ਹੀ ਨਾ ਪੁਛੋ। ਉਹ ਆਪਣੀ ਤੇਜ਼ ਸਮਝ ਤੇ ਮਖੌਲੀ ਸੁਭਾਵ ਨਾਲ ਉਨ੍ਹਾਂ ਦੇ ਦਿਲ ਦੀਆਂ ਗਲਾਂ ਵੀ ਮਲੂਮ ਕਰ ਲੈਂਦਾ ਸੀ। ਉਹ ਚਾਹੁੰਦੇ ਸਨ ਜੋ ਇਸ ਪਾਰੇ ਦੀ ਅਕਲ ਇਤਨੀ ਤੇਜ਼ ਨਾ ਹੁੰਦੀ ਤੇ ਉਹ ਆਪਣੀ ਭੇਤਾਂ ਭਰੀ ਸੋਟੀ ਨੂੰ,ਜਿਸ ਤੇ ਸੱਪ ਲਪੇਟੇ ਹੋਏ ਸਨ, ਕਿਧਰੇ ਦੂਰ ਸੁਟ ਆਉਂਦਾ, ਪਰ ਫਿਰ ਉਹ ਕੋਈ ਇਹੋ ਜਿਹੇ ਹਾਸੇ ਦੀ ਗਲ ਕਰ ਦੇਂਦਾ ਜੋ ਉਹ ਉਸ ਨੂੰ ਤੇ ਉਸ ਦੀ ਸੱਪਾਂ ਵਾਲੀ ਸੋਟੀ ਨੂੰ ਸਦਾ ਲਈ ਆਪਣੇ ਘਰ ਦੇ

ਅੰਦਰ ਰਖਣ ਨੂੰ ਤਿਆਰ ਹੋ ਜਾਂਦੇ।

ਜਦੋਂ ਦਰਵਾਜ਼ੇ ਤੋਂ ਥੋੜੀ ਵਿਥ ਨਿਕਲ ਗਏ ਤਾਂ ਇਕ ਲੰਮਾ ਹਾਉਕਾ ਭਰਦਿਆਂ ਫੂਲਾ ਸਿੰਘ ਨੇ ਆਖਿਆ, "ਆਹ, ਕਿਹਾ ਹੀ ਚੰਗਾ ਹੋਵੇ ਜੇ ਕਦੇ ਸਾਡੇ ਗਵਾਂਢੀਆਂ ਨੂੰ ਵੀ ਪਤਾ ਲਗ ਜਾਏ ਕਿ ਮੁਸਾਫ਼ਰਾਂ ਦੀ ਆਗਤ ਭਾਗਤ ਕਰਨ ਨਾਲ ਕਿਤਨੀ ਕੁ ਖ਼ੁਸ਼ੀ ਪਰਾਪਤ ਹੁੰਦੀ ਹੈ, ਫਿਰ ਤਾਂ ਉਹ ਜ਼ਰੂਰ ਆਪਣੇ ਕੁੱਤਿਆਂ ਨੂੰ ਬੰਨ੍ਹ ਰਖਣ ਤੇ ਬਾਲਾਂ ਨੂੰ ਪੱਥਰ ਮਾਰਨ ਤੋਂ ਵਰਜ ਦੇਵਣ। ਬਿਸ਼ਨੀ ਨੇ ਛੇਤੀ ਛੇਤੀ ਜੋਸ਼ ਵਿਚ ਆ ਕੇ ਆਖਿਆ, "ਇਹ ਨਾ ਕੇਵਲ ਸ਼ਰਮ ਦੀ ਗਲ ਹੈ, ਸਗੋਂ ਪਾਪ ਵੀ ਹੈ। ਮੇਰਾ ਜੀ ਕਰਦਾ ਹੈ ਜੋ ਅਜ ਹੀ ਜਾ ਕੇ ਉਨ੍ਹਾਂ ਨੂੰ ਦਸਾਂ ਜੋ ਉਹ ਕੇਹੇ ਭੈੜੇ ਕੰਮ ਕਰਦੇ ਹਨ।"

ਪਾਰੇ ਨੇ ਮੁਸਕਰਾਂਦੇ ਹੋਏ ਆਖਿਆ, "ਮੈਨੂੰ ਡਰ ਹੈ, ਤੁਹਾਨੂੰ ਉਨ੍ਹਾਂ ਵਿਚੋਂ ਇਕ ਵੀ ਨਹੀਂ ਲਭੇਗਾ।"

ਉਸ ਵੇਲੇ ਵੱਡੇ ਮੁਸਾਫ਼ਰ ਦੇ ਮੱਥੇ ਤੇ ਵੱਟ ਪੈ ਗਏ ਤੇ ਉਸ ਦਾ ਚਿਹਰਾ ਇਉਂ ਲਾਲ ਹੋ ਗਿਆ ਕਿ ਫੂਲਾ ਸਿੰਘ ਤੇ ਬਿਸ਼ਨੀ ਡਰ ਨਾਲ ਕੰਬਣ ਲਗ ਪਏ ਤੇ ਉਨ੍ਹਾਂ ਦੇ ਮੂੰਹ ਵਿਚੋਂ ਕੋਈ ਗਲ ਵੀ ਨਾ ਨਿਕਲ ਸਕੀ। ਕੇਵਲ ਹੈਰਾਨੀ ਨਾਲ ਉਸ ਦੇ ਮੂੰਹ ਵਲ ਹੀ ਵੇਖਦੇ ਰਹੇ।

ਵੱਡੇ ਮੁਸਾਫ਼ਰ ਨੇ ਗਰਜ ਕੇ ਆਖਿਆ, "ਜੇਹੜੇ ਪੁਰਸ਼ ਗਰੀਬ ਮੁਸਾਫ਼ਰਾਂ ਨਾਲ ਭਰਾਵਾਂ ਵਾਲਾ ਸਲੂਕ ਕਰਨ ਨੂੰ ਤਿਆਰ ਨਹੀਂ ਹਨ, ਉਨ੍ਹਾਂ ਦਾ ਕੋਈ ਹਕ ਨਹੀਂ ਕਿ ਉਹ ਇਸ ਧਰਤੀ ਉਤੇ ਰਹਿਣ, ਜਿਸ ਨੂੰ ਰੱਬ ਨੇ ਮਨੁੱਖਾਂ ਦੇ ਆਪੋ ਵਿਚ ਪਰੇਮ ਤੇ ਪਿਆਰ ਕਰਨ ਦੀ ਥਾਂ ਬਣਾਇਆ ਹੈ।"

"ਚੰਗਾ ਮੇਰੇ ਮਿੱਤਰ ਜੀਉ, ਇਹ ਤਾਂ ਦਸੋ", ਪਾਰੇ ਨੇ ਮਖੌਲ ਵਿਚ ਆਖਿਆ ਤੇ ਉਸ ਦੀਆਂ ਅੱਖਾਂ ਵਿਚੋਂ ਸ਼ਰਾਰਤ ਪਈ ਟਪਕਦੀ ਸੀ, "ਕਿ ਜਿਸ ਪਿੰਡ ਸੰਬੰਧੀ ਤੁਸੀਂ ਗੱਲਾਂ ਕਰਦੇ ਹੋ

ਉਹ ਹੈ ਕਿਥੇ ? ਸਾਡੇ ਕਿਸ ਪਾਸੇ ਹੈ ? ਮੈਨੂੰ ਤਾਂ ਕਿਧਰੇ ਵਿਖਾਈ ਨਹੀਂ ਦੇਂਦਾ।''

ਫੂਲਾ ਸਿੰਘ ਤੇ ਬਿਸ਼ਨੀ ਨੇ ਮੈਦਾਨ ਵਲ ਮੁੜ ਕੇ ਤਕਿਆ, ਜਿਥੇ ਇਕ ਰੋਜ਼ ਪਹਿਲਾਂ, ਹਾਂ ਕੇਵਲ ਇਕ ਰੋਜ਼ ਪਹਿਲਾਂ, ਸੂਰਜ ਡੁੱਬਣ ਵੇਲੇ ਉਨ੍ਹਾਂ ਨੇ ਸਾਵੇ ਘਾਹ ਵਾਲੀ ਰਖ ਵੇਖੀ ਸੀ, ਮੈਦਾਨ ਵੀ, ਬਾਗ਼ ਵੀ, ਬ੍ਰਿਛਾਂ ਦੇ ਝੁੰਡ ਤੇ ਖੁਲ੍ਹੀਆਂ ਗਲੀਆਂ ਵੀ, ਖੇਡਦੇ ਬਾਲ ਤੇ ਤੁਰਦੇ ਫਿਰਦੇ ਪੇਂਡੂ, ਮੌਜ ਮੇਲੇ ਤੇ ਰੌਣਕਾਂ ਵੀ ਵੇਖੀਆਂ ਸਨ, ਪਰ ਹੁਣ ਉਨ੍ਹਾਂ ਦੀ ਹੈਰਾਨੀ ਦੀ ਕੋਈ ਹਦ ਨ ਰਹੀ ਜਦੋਂ ਉਨ੍ਹਾਂ ਨੂੰ ਪਿੰਡ ਦਾ ਕੋਈ ਨਿਸ਼ਾਨ ਵੀ ਨ ਦਿਸਿਆ। ਇਥੋਂ ਤੋੜੀ ਕਿ ਉਹ ਹਰਿਆ ਭਰਿਆ ਮੈਦਾਨ, ਜਿਸ ਵਿਚ ਪਿੰਡ ਆਬਾਦ ਸੀ, ਹੁਣ ਗੁੰਮ ਸੀ। ਇਸ ਦੀ ਥਾਂ ਚਾਰੇ ਪਾਸੇ ਛੰਭ ਦਾ ਪਾਣੀ ਹੀ ਪਾਣੀ ਨਜ਼ਰ ਆਉਂਦਾ ਸੀ ਤੇ ਉਸ ਨਿਰਮਲ ਜਲ ਵਿਚ ਆਸ ਪਾਸ ਦੀਆਂ ਪਹਾੜੀਆਂ ਦਾ ਪਰਛਾਵਾਂ ਇਉਂ ਪੈ ਰਿਹਾ ਸੀ, ਜਿਵੇਂ ਸੰਸਾਰ ਬਣਨ ਦੇ ਵੇਲੇ ਤੇ ਹੀ ਇਸੇ ਪਰਕਾਰ ਇਥੇ ਪੈਂਦਾ ਰਿਹਾ ਹੈ। ਇਕ ਪਲ ਕੁ ਤਾਂ ਛੰਭ ਦਾ ਜਲ ਅਡੋਲ ਰਿਹਾ, ਫਿਰ ਇਕ ਲਹਿਰ ਜਿਹੀ ਉਠੀ ਜਿਸਤੋਂ ਵੇਖਦਿਆਂ ਵੇਖਦਿਆਂ ਹੀ ਪਾਣੀ ਕੰਢੇ ਵਲ ਉਛਲਣ ਤੇ ਢਲਕਣ ਲਗ ਪਿਆ ਤੇ ਸੂਰਜ ਦੀਆਂ ਕਿਰਨਾਂ ਨਾਲ ਉਸ ਵਿਚ ਇਕ ਖਾਸ ਪਰਕਾਰ ਦੀ ਚਮਕ ਜੇਹੀ ਪੈਦਾ ਹੋ ਗਈ।

ਬੁੱਢੇ ਜੋੜੇ ਨੂੰ ਉਸ ਵੇਲੇ ਇਉਂ ਜਾਪਿਆ ਕਿ ਉਹ ਸਦਾ ਇਸੇ ਪਰਕਾਰ ਇਹ ਛੰਭ ਵੇਖਦੇ ਰਹੇ ਹਨ ਤੇ ਪਿੰਡ ਸੰਬੰਧੀ ਸਾਰੀਆਂ ਗੱਲਾਂ ਸੁਪਨਾ ਹੀ ਸਨ, ਪਰੰਤੂ ਝਟ ਹੀ ਉਨ੍ਹਾਂ ਨੂੰ ਉਹ ਗੁੰਮ ਹੋਏ ਮੈਦਾਨ, ਉਥੇ ਦੇ ਵਸਨੀਕਾਂ ਦੀਆਂ ਸ਼ਕਲਾਂ ਸੂਰਤਾਂ, ਆਦਤਾਂ ਤੇ ਸੁਭਾਵ ਇਉਂ ਸਾਫ਼ ਸਾਫ਼ ਚੇਤੇ ਆ ਗਏ ਜੋ ਉਹ ਸਮਝਣ ਲਗ ਪਏ ਜੋ ਇਹ ਕੋਈ ਸੁਪਨਾ ਨਹੀਂ ਸੀ, ਕਲ੍ਹ ਸੰਧਿਆ ਵੇਲੇ ਸਚ ਮੁਚ ਉਥੇ ਪਿੰਡ ਵੀ ਸੀ ਤੇ ਪਿੰਡ ਵਾਲੇ ਵੀ, ਪਰ ਹੁਣ

ਕੁਝ ਵੀ ਨਹੀਂ ਰਿਹਾ ਸੀ।

ਨਰਮ ਦਿਲ ਫੂਲਾ ਸਿੰਘ ਤੇ ਬਿਸ਼ਨੀ ਨੇ ਠੰਢਾ ਹਾਹੁਕਾ ਭਰ ਕੇ ਆਖਿਆ, "ਵਿਚਾਰੇ ਸਾਡੇ ਗਵਾਂਢੀਆਂ ਦਾ ਕੀ ਬਣਿਆਂ?

"ਹੁਣ ਉਹ ਮਨੁੱਖਾ ਜੂਨ ਵਿਚ ਨਹੀਂ ਰਹੇ," ਵਡੇ ਮੁਸਾਫ਼ਰ ਨੇ ਗਰਜ ਕੇ ਆਖਿਆ ਤੇ ਉਸ ਦੀ ਆਵਾਜ਼ ਦੂਰ ਤੋੜੀ ਬਦਲਾਂ ਦੀ ਗਰਜ ਵਾਂਗ ਗੂੰਜ ਉਠੀ। "ਉਨ੍ਹਾਂ ਦੇ ਜੀਵਣ ਤੋਂ ਨਾ ਕੋਈ ਲਾਭ ਸੀ ਤੇ ਨਾ ਭਲਾਈ, ਉਨ੍ਹਾਂ ਦੇ ਦਿਲ ਆਪਣੇ ਭਰਾਵਾਂ ਦੇ ਦੁਖਾਂ ਤੇ ਵੀ ਕਦੇ ਨਹੀਂ ਪਸੀਜਦੇ ਸਨ ਤੇ ਨਾ ਹੀ ਕਦੇ ਉਨ੍ਹਾਂ ਨੂੰ ਆਪਣੇ ਜੀਵਨ ਦੇ ਸੁਧਾਰਨ ਦਾ ਖਿਆਲ ਹੀ ਆਇਆ ਸੀ, ਇਸ ਕਰਕੇ ਉਹੋ ਹੀ ਪਹਿਲਾਂ ਛੰਭ ਜੇਹੜਾ ਕਿਸੇ ਸਮੇਂ ਇਥੇ ਹੁੰਦਾ ਸੀ, ਫਿਰ ਫੈਲਿਆ ਹੈ ਤਾਂ ਜੋ ਉਸ ਦੇ ਨਿਰਮਲ ਜਲ ਵਿਚ ਅਸਮਾਨ ਆਪਣਾ ਮੂੰਹ ਪਿਆ ਤਕਿਆ ਕਰੇ।"

ਸ਼ਰਾਰਤ ਭਰੀ ਮੁਸਕਰਾਹਟ ਵਿਚ ਪਾਰੇ ਨੇ ਆਖਿਆ, "ਤੇ ਜੇ ਉਨ੍ਹਾਂ ਮੂਰਖਾਂ ਸਬੰਧੀ ਪੁਛਦੇ ਹੋ ਤਾਂ ਉਹ ਸਾਰੇ ਮੱਛੀਆਂ ਬਣ ਗਏ ਹਨ, ਥੋੜੀ ਹੀ ਬਦਲੀ ਦੀ ਲੋੜ ਸੀ ਕਿਉਂ ਜੋ ਅਗੇ ਹੀ ਉਨ੍ਹਾਂ ਦੇ ਖੂਨ ਠੰਡੇ ਹੋਏ ਪਏ ਸਨ ਤੇ ਦਿਲ ਇਉਂ ਸਖਤ ਸਨ ਜਿਵੇਂ ਮੱਛੀ ਦੀ ਖਲੜੀ। ਬਸ ਮਾਤਾ ਬਿਸ਼ਨੀ ਜੀ, ਜਦੋਂ ਤੁਹਾਨੂੰ ਜਾਂ ਤੁਹਾਡੇ ਪਤੀ ਜੀ ਨੂੰ ਮਾਸ ਖਾਣ ਦੀ ਇਛਿਆ ਹੋਵੇ ਤਾਂ ਝਟ ਕੁੰਡੀ ਸੁਟਕੇ ਅਧਕੁ ਦਰਜਨ ਗਵਾਂਢੀਆਂਨੂੰ ਖਿਚ ਲਿਆ ਕਰਨਾ।"

ਬਿਸ਼ਨੀ ਨੇ ਕੰਬਦੇ ਹੋਏ ਆਖਿਆ, "ਵਾਹਿਗੁਰੂ ਵਾਹਿਗੁਰੂ ਭਾਵੇਂ ਸਾਰੇ ਸੰਸਾਰ ਦਾ ਧਨ ਮੈਨੂੰ ਕੋਈ ਦੇਵੇ ਮੈਂ ਤਾਂ ਕਦੇ ਉਨ੍ਹਾਂ ਨੂੰ ਭੁੰਨ ਕੇ ਨਹੀਂ ਖਾਵਾਂਗੀ।"

ਫੂਲਾ ਸਿੰਘ ਨੇ ਵੀ ਮੂੰਹ ਵਟ ਕੇ ਆਖਿਆ, "ਨਹੀਂ ਅਸੀਂ ਕਦੇ ਇਹ ਕੰਮ ਨਹੀਂ ਕਰਾਂਗੇ।"

ਵੱਡੇ ਮੁਸਾਫ਼ਰ ਨੇ ਗੱਲ ਨੂੰ ਜਾਰੀ ਰੱਖਦੇ ਹੋਏ ਆਖਿਆ, "ਨੇਕ ਦਿਲ ਫੂਲਾ ਸਿੰਘ ਤੇ ਭਲੀ ਲੋਕ ਬਿਸ਼ਨੀ ਤੁਸਾਂ ਨੇ ਗ਼ਰੀਬ

ਹੁੰਦਿਆਂ ਵੀ ਨਿਥਾਵੇਂ ਮੁਸਾਫ਼ਰਾਂ ਦੀ ਖਾਤਰ ਤੇ ਪਰਾਹੁਣਾਚਾਰੀ ਵਿਚ ਰਤੀ ਭਰ ਵੀ ਕਸਰ ਨਹੀਂ ਰਖੀ, ਤੁਹਾਡੀ ਇਸ ਨੇਕ ਨੀਤੀ ਦੇ ਸਦਕੇ ਹੀ ਦੱਧ-ਅੰਮ੍ਰਿਤ ਦਾ ਇਕ ਅਤੁਟ ਚੋਹਾ ਬਣ ਗਿਆ ਤੇ ਤੁਹਾਡੀ ਸੁੱਕੀ ਰੋਟੀ ਤੇ ਸ਼ਹਿਤ ਨੇ ਕੜਾਹ ਪ੍ਰਸ਼ਾਦ ਦਾ ਸੁਵਾਦ ਦਿਤਾ। ਤੁਹਾਡੇ ਘਰੋਂ ਸਾਨੂੰ ਉਹੋ ਹੀ ਭੋਜਨ ਮਿਲਿਆ ਹੈ, ਜਿਹੜਾ ਦੇਵਤਿਆਂ ਨੂੰ ਸੁਵਰਗ ਵਿਚ ਪਰਾਪਤ ਹੁੰਦਾ ਹੈ। ਤੁਸਾਂ ਨੇ ਮਹਾਨ ਪੁੰਨ ਕੀਤਾ ਹੈ, ਇਸ ਕਰਕੇ ਜਿਸ ਚੀਜ਼ ਦੀ ਚਾਹ ਤੁਹਾਡੇ ਦਿਲ ਵਿਚ ਹੈ, ਦਸ ਦੇਵੋ, ਜੋ ਮੰਗੋਗੇ ਸੋ ਮਿਲ ਜਾਏਗਾ।''

ਫੂਲਾ ਸਿੰਘ ਤੇ ਬਿਸ਼ਨੀ ਇਕ ਦੂਜੇ ਦਾ ਮੂੰਹ ਤੱਕਣ ਲਗ ਪਏ, ਮੈਂ ਨਹੀਂ ਆਖ ਸਕਦਾ ਉਨ੍ਹਾਂ ਵਿਚੋਂ ਪਹਿਲਾਂ ਕੌਣ ਬੋਲਿਆ, ਪਰ ਉਸ ਇਕ ਨੇ ਹੀ ਦੋਹਾਂ ਦਾ ਦਿਲੀ ਭਾਵ ਪਰਗਟ ਕਰ ਦਿਤਾ।

''ਅਖੀਰ ਸਵਾਸਾਂ ਤੋੜੀ ਅਸੀਂ ਇਕ ਦੂਸਰੇ ਕੋਲੋਂ ਨਾ ਵਿਛੜੀਏ, ਤੇ ਜਦੋਂ ਮੌਤ ਆਵੇ ਇਕੱਠੇ ਹੀ ਪ੍ਰਾਣ ਛੋੜੀਏ ਤਾਂ ਜੁ ਸਾਡਾ ਆਪੋ ਵਿਚ ਦਾ ਸਚਾ ਪਿਆਰ ਤੋੜ ਤਕ ਨਿਭੇ।

ਮੁਸਾਫ਼ਰ ਨੇ ਪ੍ਰਸੰਨਤਾ ਨਾਲ ਆਖਿਆ, ''ਇਹੋ ਹੀ ਹੋਵੇਗਾ, ਹੁਣ ਆਪਣੀ ਕੁਟੀਆ ਵਲ ਵੇਖੋ ਖਾਂ।'' ਉਨ੍ਹਾਂ ਨੇ ਨਜ਼ਰ ਚੁਕ ਕੇ ਜੋ ਤਕਿਆ, ਆਪਣੀ ਕੁਟੀਆ ਦੀ ਥਾਂ ਸੰਗ ਮਰਮਰ ਦਾ ਸੁੰਦਰ ਤੇ ਵੱਡਾ ਸਾਰਾ ਮਹੱਲ ਵੇਖਕੇ ਅਸਚਰਜ ਹੋ ਗਏ। ਦੋਹਾਂ ਨੂੰ ਇਸ ਪਰਕਾਰ ਹੈਰਾਨ ਵੇਖਕੇ ਮੁਸਾਫ਼ਰ ਨੇ ਮੁਸਕਰਾ ਕੇ ਆਖਿਆ, ''ਉਹ ਤੁਹਾਡਾ ਮਕਾਨ ਹੈ, ਇਸ ਮਹੱਲ ਵਿਚ ਵੀ ਇਸੇ ਪਰਕਾਰ ਖਿੜੇ ਮੱਥੇ ਪਰਾਹੁਣਚਾਰੀ ਕਰਨੀ,ਜਿਵੇਂ ਕਲ੍ਹ ਉਸ ਕੁਟੀਆ ਵਿਚ ਕੀਤੀ ਸਾਜੇ।'' ਬਾਬਾ ਫੂਲਾ ਸਿੰਘ ਤੇ ਉਸਦੀ ਧਰਮ ਪਤਨੀ ਧੰਨਵਾਦ ਕਰਨ ਲਈ ਉਸਦੇ ਚਰਨੀਂ ਡਿਗ ਪਏ, ਪਰ ਰਬ ਦੀ ਕੁਦਰਤ ! ਨਾ ਉਥੇ ਉਹ ਸੀ ਤੇ ਨਾ ਪਾਰਾ।

ਫੂਲਾ ਸਿੰਘ ਤੇ ਬਿਸ਼ਨੀ ਉਸ ਸੰਗਮਰਮਰ ਦੇ ਮਹੱਲ ਵਿਚ

ਰਹਿਣ ਲਗ ਪਏ। ਉਨ੍ਹਾਂ ਦਾ ਸਾਰਾ ਸਮਾਂ ਹਾਸੀ ਖ਼ੁਸ਼ੀ ਵਿਚ ਲੰਘਦਾ ਸੀ, ਤੇ ਜੇਹੜਾ ਮੁਸਾਫ਼ਰ ਉਸ ਪਾਸੇ ਆ ਲੰਘਦਾ ਉਹ ਤਨੋਂ ਮਨੋਂ ਉਸ ਦੀ ਖਾਤਰ ਕਰਦੇ ਤੇ ਉਸ ਨੂੰ ਰਤੀ ਵੀ ਤਕਲੀਫ਼ ਨਾ ਹੋਣ ਦੇਂਦੇ। ਇਹ ਗਲ ਦਸਣੀ ਮੈਨੂੰ ਭੁਲ ਨਾ ਜਾਏ, ਉਸ ਦੁੱਧ ਦੀ ਸੁਰਾਹੀ ਵਿਚ ਇਹ ਗੁਣ ਰਿਹਾ ਜੋ ਉਹ ਕਦੇ ਵੀ ਖਾਲੀ ਨਹੀਂ ਹੁੰਦੀ ਸੀ। ਜਦ ਕਦੇ ਕੋਈ ਭਲਾ ਸ਼ਰੀਫ਼ ਤੇ ਨੇਕਨੀਤ ਪੁਰਸ਼ ਉਸ ਸੁਰਾਹੀ ਵਿਚੋਂ ਦੁੱਧ ਪੀਂਦਾ ਤਾਂ ਉਸ ਨੂੰ ਤਾਂ ਇਹੋ ਹੀ ਭਾਸਦਾ ਜੋ ਉਸ ਨੇ ਅਗੇ ਇਹੋ ਜਿਹਾ ਸਵਾਦਲਾ ਤੇ ਤਾਕਤ ਦੇਣ ਵਾਲਾ ਦੁੱਧ ਕਦੇ ਨਹੀਂ ਪੀਤਾ ਪਰ ਜੇ ਕਦੇ ਕੋਈ ਲਾਲਚੀ ਤੇ ਖੋਟਾ ਆਦਮੀ ਪੀਂਦਾ ਤਾਂ ਉਹ ਜ਼ਰੂਰ ਚੀਕ ਉਠਦਾ ਜੋ ਦੁੱਧ ਵੱਡਾ ਕੌੜਾ ਤੇ ਖਰਾਬ ਹੈ।

ਇਹ ਸੁਭਾਗ ਜੋੜੀ ਬੜੀ ਆਯੂ ਤੋੜੀ ਆਪਣੇ ਸੰਗਮਰਮਰ ਦੇ ਮਹੱਲ ਵਿਚ ਰਹੀ, ਅਖੀਰ ਉਹ ਬਹੁਤ ਹੀ ਬ੍ਰਿਧ ਹੋ ਗਏ। ਇਕ ਰੋਜ਼ ਉਨ੍ਹਾਂ ਦੀਆਂ ਉਹ ਸੂਰਤਾਂ ਜਿਹੜੀਆਂ ਸਦਾ ਰਾਤ ਦੇ ਥਕੇ ਮਾਂਦੇ ਮੁਸਾਫ਼ਰਾਂ ਨੂੰ ਹਸੂ ਹਸੂ ਕਰਦਿਆਂ ਸਵੇਰ ਸਾਰ ਹੀ "ਜੀ ਆਇਉਂ" ਆਖਿਆ ਕਰਦੀਆਂ ਸਨ, ਕਿਧਰੇ ਨਾ ਵਿਖਾਈ ਦਿਤੀਆਂ। ਉਸ ਰੋਜ਼ ਮੁਸਾਫਰਾਂ ਨੇ ਇਧਰ ਉਧਰ ਮਕਾਨ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੋੜੀ ਹਰ ਥਾਂ ਭਾਲ ਕੀਤੀ, ਪਰ ਉਹ ਨਾ ਲਭੇ। ਬਹੁਤ ਘਬਰਾਹਟ ਮਗਰੋਂ ਦਰਵਾਜ਼ੇ ਦੇ ਸਾਹਮਣੇ ਉਨ੍ਹਾਂ ਨੇ ਦੋ ਵੱਡੇ ਵੱਡੇ ਬ੍ਰਿਛ ਵੇਖੇ, ਪਰ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਇਹ ਚੇਤੇ ਨਹੀਂ ਸੀ ਪੈਂਦਾ ਜੋ ਇਕ ਰੋਜ਼ ਪਹਿਲੇ ਉਹ ਉਥੇ ਹੈਸਨ। ਪ ਅਜ ਉਥੇ ਉਹ ਮੌਜੂਦ ਸਨ, ਉਨ੍ਹਾਂ ਦੀਆਂ ਜੜ੍ਹਾਂ ਧਰਤੀ ਵਿਚ ਬਹੁਤ ਡੂੰਘੀਆਂ ਗਈਆਂ ਹੋਈਆਂ ਸਨ ਤੇ ਕੋਮਲ ਟਾਹਣੀਆਂ ਤੇ ਨਿੱਕੇ ੨ ਪੱਤਰਾਂ ਦੀ ਛਾਂ ਸਾਰੇ ਮਹੱਲ ਦੇ ਸਾਹਮਣੇ ਹਿੱਸੇ ਤੇ ਪਸਰੀ ਹੋਈ ਸੀ। ਇਕ ਬੂਟਾ ਪਿਪਲ ਦਾ ਸੀ ਤੇ ਦੂਸਰਾ ਪਿਪਲੀ ਦਾ।

ਹੈਰਾਨੀ ਦੀ ਗਲ ਇਹ ਹੈ ਜੋ ਉਨ੍ਹਾਂ ਦੀਆਂ ਟਾਹਣੀਆਂ ਆਪੋ ਵਿਚ ਰਲੀਆਂ ਮਿਲੀਆਂ ਹੋਈਆਂ ਸਨ ਤੇ ਇਹੋ ਜਹੀਆਂ ਅੜੀਆਂ ਹੋਈਆਂ ਸਨ, ਜਿਵੇਂ ਗਲਵਕੜੀ ਪਾ ਕੇ ਇਕ ਦੂਜੇ ਨੂੰ ਮਿਲ ਰਹੀਆਂ ਹਨ। ਮੁਸਾਫ਼ਰ ਉਨ੍ਹਾਂ ਬ੍ਰਿਛਾਂ ਦੇ ਤਲੇ ਖਲੋ ਕੇ ਹੈਰਾਨ ਹੋ ਰਹੇ ਸਨ, ਜੋ ਇਹ ਬ੍ਰਿਛ ਜਿਨ੍ਹਾਂ ਦੇ ਉਗਣ ਤੇ ਇਤਨਾ ਵੱਡਾ ਹੋਣ ਲਈ ਘਟ ਤੋਂ ਘਟ ਸੌ ਵਰ੍ਹੇ ਲੋੜੀਦੇ ਸਨ, ਕਿਵੇਂ ਇਕ ਰਾਤ ਵਿਚ ਹੀ ਉਗੇ, ਵਧੇ ਫਲੇ ਫੁਲੇ ਤੇ ਇਤਨੇ ਵੱਡੇ ਹੋ ਗਏ। ਠੰਡੀ ਹਵਾ ਦਾ ਬੁਲ੍ਹਾ ਆਇਆ ਤੇ ਬਿਰਛਾਂ ਦੀਆਂ ਮਿਲੀਆਂ ਜੁਲੀਆਂ ਟਾਹਣੀਆਂ ਝੂਮਣ ਲਗ ਪਈਆਂ। ਇਕ ਮਧਮ ਜਿਹੀ ਆਵਾਜ਼ ਸੁਣਾਈ ਦਿੱਤੀ ਜਿਵੇਂ ਦੋਵੇਂ ਬਿਰਛ ਹੌਲੇ ਹੌਲੇ ਗੱਲਾਂ ਕਰ ਰਹੇ ਹਨ।

ਪਿਪਲ ਨੇ ਆਖਿਆ, "ਮੈਂ ਬੁੱਢਾ ਫੂਲਾ ਸਿੰਘ ਹਾਂ।"

ਪਿਪਲੀ ਵਿਚੋਂ ਆਵਾਜ਼ ਆਈ, "ਤੇ ਮੈਂ ਬੁੱਢੀ ਬਿਸ਼ਨੀ ਹਾਂ।"

ਪਰ ਹਵਾ ਤੇਜ਼ ਹੋਣ ਲਗ ਪਈ, ਇਸ ਲਈ ਦੋਵੇਂ ਬਿਰਛ ਇਕ ਸਾਥ ਹੀ ਬੋਲ ਉਠੇ, "ਫੂਲਾ ਸਿੰਘ ਬਿਸ਼ਨੀ, ਬਿਸ਼ਨੀ ਫੂਲਾ ਸਿੰਘ।" ਜਿਵੇਂ ਇਕ ਵਿਚ ਹੀ ਦੋਵੇਂ ਸਨ ਤੇ ਦੋਹਾਂ ਵਿਚ ਹੀ ਇਕ, ਜਾਂ ਦੂਜੇ ਅਰਥਾਂ ਵਿਚ ਉਹ ਇਕ ਜੋਤ ਤੇ ਦੋ ਮੂਰਤੀਆਂ ਸਨ ਤੇ ਦਿਲ ਦੀ ਡੂੰਘਾਈ ਵਿਚ ਪਏ ਗੱਲਾਂ ਕਰਦੇ ਸਨ।

ਹੁਣ ਤਾਂ ਸਾਫ਼ ਪਤਾ ਲਗ ਗਿਆ ਜੋ ਬੁੱਢੀ ਜੋੜੀ ਨੇ ਇਕ ਨਵਾਂ ਜਾਮਾ ਬਦਲ ਲਿਆ ਹੈ ਤੇ ਇਸੇ ਪਰਕਾਰ ਫੂਲਾ ਸਿੰਘ ਨੂੰ ਪਿਪਲ਼ ਦੀ ਤੇ ਬਿਸ਼ਨੀ ਨੂੰ ਪਿਪਲੀ ਦੀ ਸ਼ਕਲ ਵਿਚ ਖੁਸ਼ੀ ਖੁਸ਼ੀ ਸੌ ਵਰ੍ਹਾ ਹੋਰ ਬਤੀਤ ਕਰਨਾ ਹੈ। ਉਨ੍ਹਾਂ ਦੀ ਛਾਂ ਵੀ ਡਾਢੀ ਸੰਘਣੀ ਤੇ ਥਕੇ ਟੁਟੇ ਮੁਸਾਫ਼ਰਾਂ ਨੂੰ ਆਰਾਮ ਦੇਣ ਵਾਲੀ ਸੀ। ਜਦ ਕਦੇ ਕੋਈ ਰਾਹ ਗੁਜ਼ਰੂ ਉਨ੍ਹਾਂ ਦੇ ਤਲੇ ਆ ਕੇ ਬੈਠਦਾ ਤਾਂ ਉਨ੍ਹਾਂ ਦੇ ਪੱਤਰਾਂ ਵਿਚੋਂ ਉਸ ਦੇ ਕੰਨ ਵਿਚ ਉਹ ਆਵਾਜ਼ ਪੈਂਦੀ, ਜਿਹੜੀ ਫੂਲਾ ਸਿੰਘ ਤੇ ਬਿਸ਼ਨੀ ਦੀ ਆਵਾਜ਼ ਨਾਲ ਸੋਲਾਂ ਆਨੇ ਮਿਲਦੀ ਜੁਲਦੀ

ਸੀ–"ਜੀ ਆਇਓ ਜੀ ਆਇਓ ! ਸਤਕਾਰ ਜੋਗ ਪਰਾਹੁਣੇ ਜੀ-ਆਇਓ।"

ਕਿਸੇ ਭਲੇ ਲੋਕ ਨੇ ਉਨ੍ਹਾਂ ਬਿਰਛਾਂ ਦੇ ਇਰਦ ਗਿਰਦ ਇਕ ਪੱਕਾ ਥੜ੍ਹਾ ਬਣਵਾ ਦਿੱਤਾ, ਜਿਸ ਕਰਕੇ ਬੁੱਢੇ ਫੂਲਾ ਸਿੰਘ ਤੇ ਬਿਸ਼ਨੀ ਦੀਆਂ ਆਤਮਾਵਾਂ ਬਹੁਤ ਪ੍ਰਸੰਨ ਹੋਈਆਂ। ਕਿਤਨੀਆਂ ਮੁਦਤਾਂ ਥਕੇ ਟੁਟੇ, ਭੁੱਖੇ ਪਿਆਸੇ ਮੁਸਾਫ਼ਰ ਉਥੇ ਆ ਕੇ ਆਰਾਮ ਕਰਦੇ ਰਹੇ ਤੇ ਕਰਾਮਾਤੀ ਸੁਰਾਹੀ ਵਿਚੋਂ ਦੁੱਧ ਪੀਂਦੇ ਰਹੇ।

ਰੱਬ ਕਰੇ ਇਹੋ ਜਿਹੀ ਸੁਰਾਹੀ ਕਿਧਰੇ ਸਾਡੇ ਹਥ ਵੀ ਆ ਜਾਵੇ।



੯.

# ਡਾਕਟਰ ਸੇਮੂਲ ਜਾਨਸਨ ਦਾ ਪਸ਼ਚਾਤਾਪ

੧.

"ਪੁੱਤ੍ਰ ਸੈਮ ਮੇਰਾ ਸਰੀਰ ਅੱਜ ਕੁਝ ਢਿੱਲਾ ਜਿਹਾ ਹੈ, ਅੱਜ ਜ਼ਰਾ ਕੁ ਦੁਕਾਨ ਤੇ ਤੂੰ ਹੀ ਚਲਾ ਜਾਹ ਨਾ; ਗਾਹਕ ਮੁੜ ਨਾ ਜਾਣ ਤੇ ਹੱਟੀ ਦਾ ਭੰਝ ਨਾ ਮਾਰਿਆ ਜਾਵੇ।"

"ਨਾ ਬਾਪੂ ਜੀ, ਇਹ ਕੰਮ ਮੇਰੇ ਤੋਂ ਨਹੀਂ ਹੋਣਾ। ਮੈਂ ਪੁਸਤਕਾਂ ਵੇਚਣ ਲਈ ਦੁਕਾਨ ਤੇ ਨਹੀਂ ਜਾਣਾ!"

"ਚੰਗਾ ਪੁੱਤ੍ਰ, ਜੇ ਤੂੰ ਨਹੀਂ ਜਾਂਦਾ ਤਾਂ ਮੈਂ ਤੇ ਜਾਣਾ ਹੀ ਹੋਇਆ। ਆਪਣੀ ਹੈਂਕੜ ਕਰਕੇ ਬੀਮਾਰ ਪਿਉ ਨੂੰ ਹੀ ਤੂੰ ਸਾਰਾ ਦਿਨ ਦੁਕਾਨ ਤੇ ਭੀੜ ਭੜੱਕੇ ਵਿਚ ਖਲ੍ਹਾਈ ਰੱਖਣਾ ਹੈ ਤਾਂ ਮੈਂ ਤੈਨੂੰ ਹੋਰ ਕੁਝ ਨਹੀਂ ਆਖਣਾ ਚਾਹੁੰਦਾ, ਪਰ ਸੈਮ! ਇਸ ਗੱਲਦਾ ਪਤਾ ਤੈਨੂੰ ਤਦ ਲੱਗੇਗਾ ਜਦੋਂ ਮੈਂ ਨਹੀਂ ਹੋਵਾਂਗਾ, ਮੇਰੇ ਮੋਇਆਂ ਮੇਰੀ ਕਦਰ ਆਵੇਗੀ।"

ਪਿਤਾ ਪੁੱਤ੍ਰ ਵਿਚ ਇਸ ਗੱਲ ਨੂੰ ਹੋਇਆਂ ਦੋ ਕੁ ਸੌ ਵਰ੍ਹਿਆਂ ਤੋਂ ਵੀ ਵਧੀਕ ਹੋ ਗਿਆ ਹੈ। ਉਹ ਇਕ ਪਿੰਡ ਵਿਚ ਰਹਿੰਦੇ ਸਨ, ਪਰ ਕੁਝ ਕੁ ਵਿੱਥ ਤੇ ਸ਼ਹਿਰ ਵਿਚ ਪਿਤਾ ਜਾਨਸਨ ਨੇ ਪੁਸਤਕਾਂ ਦੀ

ਹੱਟੀ ਪਾਈ ਹੋਈ ਸੀ, ਜਿਥੇ ਹਰ ਰੋਜ਼ ਸਵੇਰੇ ਉਹ ਜਾਂਦਾ ਸੀ ਤੇ ਸੰਧਿਆ ਪੈਂਦੇ ਘਰ ਨੂੰ ਮੁੜ ਆਉਂਦਾ ਸੀ।

ਪੁੱਤਰ ਸੈਮ ਚੰਗਾ ਹੁਸ਼ਿਆਰ ਗੱਭਰੂ ਸੀ, ਪਰ ਹੈਸੀ ਵੱਡਾ ਕਰੂਪ। ਉਸ ਦੀਆਂ ਅੱਖਾਂ ਖ਼ਰਾਬ ਸਨ, ਜਿਸ ਕਰਕੇ ਉਸ ਦੀ ਨਜ਼ਰ ਵੀ ਬਹੁਤ ਕਮਜ਼ੋਰ ਸੀ। ਇਹ ਇਕ ਗ਼ਰੀਬ ਟੱਬਰ ਸੀ ਤੇ ਜਿਉਂ ਜਿਉਂ ਪਿਤਾ ਬੁੱਢਾ ਹੁੰਦਾ ਜਾਂਦਾ ਸੀ, ਆਮਦਨ ਘੱਟ ਹੁੰਦੀ ਜਾਂਦੀ ਸੀ। ਸੈਮ ਦੇ ਕੱਪੜੇ ਫਟੇ ਪੁਰਾਣੇ ਸਨ, ਜੁੱਤੀ ਟੁੱਟੀ ਹੋਈ ਸੀ, ਜਿਸ ਵਿਚੋਂ ਉਂਗਲਾਂ ਬਾਹਰ ਪਈਆਂ ਨਿਕਲਦੀਆਂ ਸਨ, ਪਰ ਤਾਂ ਵੀ ਸਕੂਲ ਦੇ ਮੁੰਡੇ ਉਸ ਦਾ ਵੱਡਾ ਸਤਿਕਾਰ ਕਰਦੇ ਸਨ ਤੇ ਉਸ ਨੂੰ ਆਪਣਾ ਆਗੂ ਮੰਨਦੇ ਸਨ, ਕਿਉਂ ਜੋ ਉਹ ਪੜ੍ਹਾਈ ਵਿਚ ਵੱਡਾ ਲਾਇਕ ਸੀ। ਤਿੰਨ ਮੁੰਡੇ ਹਰ ਰੋਜ਼ ਸਵੇਰੇ ਉਸ ਦੇ ਘਰ ਆਉਂਦੇ ਤੇ ਚੁਕ ਕੇ ਉਸ ਨੂੰ ਸਕੂਲ ਲੈ ਜਾਂਦੇ। ਭਲਾ ਇਹੋ ਜਿਹਾ ਮੁੰਡਾ ਜਿਸ ਦੀ ਸਕੂਲ ਵਿਚ ਇਤਨੀ ਕਦਰ ਹੋਵੇ ਕਦੋਂ ਸਾਰਾ ਦਿਨ ਦੁਕਾਨ ਤੇ ਖਲੋ ਕੇ ਪੁਸਤਕਾਂ ਵੇਚ ਸਕਦਾ ਸੀ? ਅਨਪੜ੍ਹ ਪੇਂਡੂਆਂ ਕੋਲ ਪੁਸਤਕਾਂ ਵੇਚਣ ਵਿਚ ਖਬਰੇ ਉਹ ਆਪਣੀ ਹੱਤਕ ਸਮਝਦਾ ਸੀ ਜਾਂ ਆਪਣੇ ਫੱਟੇ ਹੋਏ ਕਪੜੇ ਤੇ ਕੋਝੀ ਸੂਰਤ ਸ਼ਹਿਰੀਆਂ ਨੂੰ ਵਿਖਾਉਣ ਤੋਂ ਝਿਜਕਦਾ ਸੀ। ਮੁੱਕਦੀ ਗੱਲ ਇਹ ਜੋ ਸੈਮ ਨੇ ਪਿਤਾ ਦੀ ਗੱਲ ਨਾ ਮੰਨੀ ਤੇ ਬੁੱਢਾ ਜਾਨਸਨ ਬੀਮਾਰੀ ਦੀ ਹਾਲਤ ਵਿਚ ਹੀ ਸ਼ਹਿਰ ਵਲ ਟੁਰ ਪਿਆ। ਵਿਚਾਰਾ ਕਰਦਾ ਵੀ ਕੀ! ਜੇ ਹੱਟੀ ਤੇ ਨਾ ਜਾਂਦਾ ਤਾਂ ਸਾਰਾ ਟੱਬਰ ਭੁੱਖਾ ਮਰਦਾ। ਅਕ੍ਰਿਤਘਨ ਪੁੱਤਰ ਏਡਾ ਆਕੜਿਆ ਹੋਇਆ ਸੀ, ਜੋ ਉਸ ਨੂੰ ਮਾਤਾ ਪਿਤਾ ਦੀ ਰਤੀ ਭਰ ਦੀ ਸਹਾਇਤਾ ਕਰਨ ਤੋਂ ਸ਼ਰਮ ਆਉਂਦੀ ਸੀ।

ਸੈਮ ਪਿਤਾ ਨੂੰ ਹੌਲੀ ਹੌਲੀ ਸੜਕ ਤੇ ਟੁਰਦਿਆਂ ਕੁਝ ਚਿਰ ਵੇਖਦਾ ਰਿਹਾ, ਉਪ੍ਰੰਤ ਉਹ ਅੱਖੋਂ ਉਹਲੇ ਹੋ ਗਿਆ। ਹੁਣ ਪੁੱਤਰ ਨੂੰ ਸੋਚ ਆਈ ਜੋ ਉਸ ਨੇ ਪਿਤਾ ਨੂੰ ਇੰਨਾ ਕਿਉਂ ਦੁਖੀ ਕੀਤਾ। ਉਸ

ਦੇ ਮਨ ਅਗੇ ਪਿਤਾ ਦੀ ਮੂਰਤ ਬੱਝ ਗਈ ਜੋ ਉਹ ਕਿਵੇਂ ਦੁਕਾਨ ਤੇ ਖਲੋਤਾ ਹੋਇਆ ਹੈ ਤੇ ਕਿਵੇਂ ਉਸ ਦੇ ਦੁਆਲੇ ਲੋਕਾਂ ਦੀ ਭੀੜ ਹੈ। ਹੁਣ ਤਾਂ ਪੁਸਤਕਾਂ ਵੀ ਦਿੱਸਣ ਲੱਗ ਪਈਆਂ, ਕੁਝ ਕਿੱਸੇ ਕਹਾਣੀਆਂ ਦੀਆਂ ਕਿਤਾਬਾਂ ਸਨ, ਕੁਝ ਧਾਰਮਕ ਪੋਥੀਆਂ ਤੇ ਕੁਝ ਮੂਰਤਾਂ ਵਾਲੀਆਂ ਦਿਲ ਪ੍ਰਚਾਵੇ ਦੀਆਂ ਪੁਸਤਕਾਂ ਸਨ। ਇਕ ਪਾਸੇ ਅਖ਼ਬਾਰਾਂ ਦਾ ਢੇਰ ਪਿਆ ਸੀ ਤੇ ਦੂਜੇ ਪਾਸੇ ਕਾਗਜ਼, ਕਲਮਾਂ, ਪੈਨਸਲਾਂ ਆਦਿ ਲਿਖਣ ਪੜ੍ਹਨ ਦਾ ਸਾਮਾਨ ਸੱਜਿਆ ਪਿਆ ਸੀ। ਹੁਣ ਤਾਂ ਗਾਹਕਾਂ ਦੀਆਂ ਮੂਰਤਾਂ ਵੀ ਅੱਖਾਂ ਅਗੇ ਆ ਗਈਆਂ। ਔਹ ਇਕ ਜ਼ਿਮੀਂਦਾਰ ਆਇਆ ਹੈ, ਜਿਹੜਾ ਪੜ੍ਹ ਲਿਖ ਤਾਂ ਕੁਝ ਨਹੀਂ ਸਕਦਾ, ਪਰ ਮੂਰਤਾਂ ਵੇਖਣ ਲਈ ਹੱਟੀ ਤੇ ਆ ਖਲੋਤਾ ਹੈ। ਉਸ ਦੇ ਮਗਰੋਂ ਇਕ ਬਿਉਪਾਰੀ ਆਇਆ ਹੈ, ਜਿਸ ਨੇ ਅਖ਼ਬਾਰ ਖ਼ਰੀਦ ਲਈ ਹੈ। ਫਿਰ ਤਿੰਨ ਚਾਰ ਮੁੰਡਿਆਂ ਦੀ ਟੋਲੀ ਹੱਟੀ ਦੇ ਲਾਗੇ ਆ ਢੁਕੀ ਹੈ। ਉਨ੍ਹਾਂ ਨੂੰ ਘਰੋਂ ਕੁਝ ਪੈਸੇ ਮਿਲੇ ਹਨ ਤੇ ਇਕ ਹੱਟੀ ਤੋਂ ਦੂਜੀ ਹੱਟੀ ਫਿਰ ਰਹੇ ਹਨ। ਬਜ਼ਾਰ ਵਿਚ ਇਤਨੀਆਂ ਚੀਜ਼ਾਂ ਪਈਆਂ ਸਨ ਜੋ ਉਹ ਫ਼ੈਸਲਾ ਨਹੀਂ ਕਰ ਸਕਦੇ ਜੋ ਕਿਹੜੀ ਚੀਜ਼ ਖ਼ਰੀਦਣ।

ਇਸ ਸਾਰੇ ਸਮੇਂ ਵਿਚ ਵਿਚਾਰਾ ਮਿਸਟਰ ਜਾਨਸਨ ਕਿਤਾਬਾਂ ਤੇ ਅਖ਼ਬਾਰਾਂ ਵੇਚਣ ਵਿਚ ਵੱਡਾ ਜਤਨ ਕਰ ਰਿਹਾ ਸੀ। ਸ਼ੈਤ ਦੋ ਚਾਰ ਪੈਸਿਆਂ ਦੇ ਲਾਭ ਲਈ ਇਕ ਗਾਹਕ ਨਾਲ ਉਸ ਨੂੰ ਪੂਰਾ ਘੰਟਾ ਮਗਜ਼ ਮਾਰਨਾ ਪੈਂਦਾ ਸੀ।

ਸੈਮ ਦੇ ਦਿਲ ਵਿਚ ਆਇਆ, ਵਿਚਾਰੇ ਬਾਪੂ ਦਾ ਮੱਥਾ ਡਾਢਾ ਦੁਖਦਾ ਹੋਵੇਗਾ। ਅਫ਼ਸੋਸ ਜੋ ਉਸ ਦਾ ਹੁਕਮ ਮੰਨ ਕੇ ਮੈਂ ਚਲਾ ਨਾ ਗਿਆ। ਇਹ ਖ਼ਿਆਲ ਆਉਂਦਿਆਂ ਹੀ ਉਹ ਆਪਣੀ ਮਾਤਾ ਕੋਲ ਗਿਆ, ਜਿਹੜੀ ਘਰ ਦੇ ਕੰਮ ਕਾਜ ਵਿਚ ਰੁੱਝੀ ਹੋਈ ਸੀ ਤੇ ਜਿਸ ਨੂੰ ਪਿਤਾ ਪੁੱਤਰ ਦੀ ਇਸ ਗੱਲ ਦਾ ਪਤਾ ਹੀ ਨਹੀਂ

ਸੀ, ਆਖਣ ਲੱਗਾ:–

"ਭਾਬੀ ! ਕੀ ਤੁਸੀਂ ਸਮਝਦੇ ਹੋ ਜੋ ਬਾਪੂ ਹੋਰੀ ਅੱਜ ਬਹੁਤ ਢਿੱਲੇ ਸਨ ?" ਮਾਤਾ ਨੇ ਜਿਹੜੀ ਰੋਟੀਆਂ ਪਈ ਪਕਾਉਂਦੀ ਸੀ, ਉਸ ਵਲ ਮੁੜ ਕੇ ਆਖਿਆ, "ਠੀਕ ਹੈ ਬੱਚਾ ਸੈਮ, ਤੇਰਾ ਬਾਪੂ ਅੱਜ ਬਹੁਤ ਬੀਮਾਰ ਲੱਗਦਾ ਸੀ। ਮੈਨੂੰ ਅਫ਼ਸੋਸ ਹੈ ਜੋ ਆਪਣੀ ਥਾਂ ਅੱਜ ਤੈਨੂੰ ਉਸ ਨੇ ਕਿਉਂ ਹੱਟੀ ਤੇ ਨਹੀਂ ਭੇਜ ਦਿਤਾ। ਸੁਖ ਨਾਲ ਤੂੰ ਹੁਣ ਜਵਾਨ ਹੈਂ ਤੇ ਮੈਨੂੰ ਨਿਸਚਾ ਹੈ ਜੋ ਬੁੱਢੇ ਬਾਪੂ ਦੇ ਹਥ ਵਟਾਉਣ ਵਿਚ ਤੈਨੂੰ ਖ਼ੁਸ਼ੀ ਹੋਵੇਗੀ।"

ਸੈਮ ਨੇ ਮਾਤਾ ਨੂੰ ਤਾਂ ਇਸ ਗੱਲ ਦਾ ਕੋਈ ਉੱਤਰ ਨਾ ਦਿਤਾ, ਪਰ ਇਕ ਵਾਰੀ ਮੁੜ ਉਹੋ ਪਿਤਾ ਦੀ ਮੂਰਤ ਅੱਖਾਂ ਅੱਗੇ ਆ ਗਈ। ਵੇਖੋ ! ਕੜਕਵੀਂ ਧੁੱਪ ਵਿਚ ਬੀਮਾਰ ਬਾਪੂ ਥੱਕਿਆ ਟੁੱਟਿਆ ਹੋਇਆ ਖਲੋਤਾ ਹੈ। ਉਸ ਭੀੜ ਵਿਚੋਂ ਕੁਝ ਕੁ ਪੁਰਸ਼ ਖਲੋ ਕੇ ਉਸ ਵਲ ਤਕ ਰਹੇ ਹਨ। ਇਕ ਭਲਾਮਾਣਸ ਆਖਦਾ ਹੈ–"ਕੀ ਇਸ ਦਾ ਕੋਈ ਪੁੱਤਰ ਨਹੀਂ ਜਿਹੜਾ ਦੁਕਾਨ ਤੇ ਆ ਕੇ ਇਸ ਦੀ ਥਾਂ ਕੰਮ ਕਰੇ ਤੇ ਇਹ ਘਰ ਜਾ ਕੇ ਝੱਟ ਆਰਾਮ ਕਰੇ।"

ਸ਼ਾਇਦ ਸੈਮ ਦਿਲ ਵਿਚ ਆਖਣ ਲੱਗਾ, "ਕੀ ਮੇਰਾ ਬਾਪੂ ਘਬਰਾ ਕੇ ਇਸ ਥਾਂ ਤੇ ਡਿੱਗ ਪਵੇਗਾ ਤੇ ਲਾਗੇ ਦੇ ਲੋਕੀਂ ਉਸ ਨੂੰ ਚੁਕ ਕੇ ਆਪੋ ਵਿਚ ਆਖਣਗੇ, "ਕੀ ਇਹ ਮਰਨ ਲੱਗਾ ਹੈ, ਮੂੰਹ ਤੇ ਮੁਰਦਿਆਣੀ ਛਾਈ ਹੋਈ ਸੁ।" ਇਨ੍ਹਾਂ ਖ਼ਿਆਲਾਂ ਦੇ ਆਉਂਦਿਆਂ ਹੀ ਸੈਮ ਕੰਬਣ ਲਗ ਪਿਆ ਤੇ ਆਪ ਮੁਹਾਰੇ ਹੀ ਮੂੰਹੋਂ ਨਿਕਲ ਗਿਆ, "ਹਾਏ ਮੈਂ ਡਾਢਾ ਪੱਥਰ ਦਿਲ ਪੁੱਤਰ ਹਾਂ, ਹੇ ਵਾਹਿਗੁਰੂ ਮੈਨੂੰ ਬਖ਼ਸ਼ ! ਮੈਨੂੰ ਬਖ਼ਸ਼ !!

ਪਰ ਰੱਬ ਨੇ ਅਜੇ ਉਸ ਨੂੰ ਬਖ਼ਸ਼ਿਆ ਨਹੀਂ ਸੀ, ਕਿਉਂ ਜੋ ਅਜੇ ਵੀ ਉਹ ਪਿਤਾ ਦਾ ਹੁਕਮ ਮੰਨਣ ਲਈ ਤਿਆਰ ਨਹੀਂ ਸੀ। ਜੇ ਹੁੰਦਾ ਤਾਂ ਦੌੜ ਕੇ ਸ਼ਹਿਰ ਜਾਂਦਾ ਤੇ ਪਿਤਾ ਦੇ ਚਰਨਾਂ ਤੇ ਡਿੱਗ

ਕੇ ਆਪਣਾ ਕਸੂਰ ਬਖ਼ਸ਼ਵਾ ਲੈਂਦਾ। ਆਪ ਉਥੇ ਠਹਿਰਦਾ ਤੇ ਪਿਤਾ ਨੂੰ ਘਰ ਮੋੜ ਦੇਂਦਾ, ਪਰ ਸੈਮ ਇਤਨਾ ਹੰਕਾਰਿਆ ਹੋਇਆ ਸੀ ਜੋ ਇਸ ਕੰਮ ਵਿਚ ਉਹ ਆਪਣੀ ਬੇ-ਇਜ਼ਤੀ ਸਮਝਦਾ ਸੀ, ਇਸ ਲਈ ਉਹ ਘਰੋਂ ਨਾ ਹੀ ਗਿਆ। ਸੂਰਜ ਡੁਬਣ ਤੋਂ ਉਪਰੰਤ ਬੁੱਢਾ ਪਿਤਾ ਹੌਲੇ ਹੌਲੇ ਚਲ ਕੇ ਘਰ ਆ ਗਿਆ ਤੇ ਅਗੇ ਵਾਂਗ ਹੀ ਆਰਾਮ ਕੁਰਸੀ ਤੇ ਲੇਟ ਗਿਆ। ਸੈਮ ਨੂੰ ਉਸ ਨੇ ਕੁਝ ਵੀ ਨਾ ਆਖਿਆ ਤੇ ਨਾ ਹੀ ਸਾਨੂੰ ਪਤਾ ਹੈ ਜੋ ਇਸ ਨੂੰ ਨਾ ਮੰਨਣ ਸਬੰਧੀ ਪਿਉ ਪੁੱਤ੍ਰ ਦੀ ਫਿਰ ਕਦੇ ਗੱਲ ਵੀ ਹੋਈ ਜਾਂ ਨਹੀਂ।

ਕੁਝ ਵਰ੍ਹਿਆਂ ਮਗਰੋਂ ਪਿਤਾ ਚਲਾਣਾ ਕਰ ਗਿਆ ਤੇ ਸਾਰਾ ਕੰਮ ਕਾਜ ਸੈਮ ਦੇ ਸਿਰ ਤੇ ਆ ਪਿਆ। ਸਮਾਂ ਪਾ ਕੇ ਆਪਣੀ ਅਕਲ ਤੇ ਲਿਆਕਤ ਕਰਕੇ ਉਹ ਵੱਡਾ ਉੱਘਾ ਹੋ ਗਿਆ। ਉਸ ਦੇ ਜੀਵਣ ਦੇ ਸਮਾਚਾਰਾਂ ਸਬੰਧੀ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਪਈਆਂ ਹਨ, ਪਰੰਤੂ ਇਥੇ ਕੇਵਲ ਇਕ ਗੱਲ ਦੱਸਣੀ ਮੈਂ ਜ਼ਰੂਰੀ ਸਮਝਦਾ ਹਾਂ, ਉਹ ਇਹ ਜੋ ਬਾਲ ਅਵਸਥਾ ਤੋਂ ਲੈ ਕੇ ਅਖ਼ੀਰ ਦਿਹਾੜੇ ਤੋੜੀ ਉਸ ਨੂੰ ਇਸ ਦਿਨ ਦੀ ਗੱਲ ਨਾ ਭੁਲੀ। ਜਿਉਂ ਜਿਉਂ ਵੱਡਾ ਹੋਇਆ, ਉੱਘਾ ਵਿਦਿਆਰਥੀ, ਲਾਇਕ ਉਸਤਾਦ ਤੇ ਮੰਨਿਆ ਪਰਮੰਨਿਆ ਲਿਖਾਰੀ ਨਿਕਲਿਆ, ਪਰੰਤੂ ਸਦਾ ਉਸ ਦੇ ਮਨ ਵਿਚ ਇਹ ਖ਼ਿਆਲ ਚੱਕਰ ਲਾਉਂਦਾ ਰਹਿੰਦਾ ਸੀ ਜੋ ਇਕ ਵਾਰੀ ਬੀਮਾਰ ਪਿਤਾ ਨਾਲ ਮੈਂ ਵੱਡਾ ਧੱਕਾ ਕੀਤਾ।

ਮੁੜ ਮੁੜ ਸੁਪਨਿਆਂ ਵਿਚ ਵੀ ਉਹ ਇਹੋ ਹੀ ਵੇਖਦਾ ਜੋ ਬੁੱਢਾ ਬਾਪੂ ਬਾਜ਼ਾਰ ਦੇ ਰੌਲੇ ਰੱਪੇ ਵਿਚ ਖੜਾ ਹੈ ਤੇ ਮੱਥੇ ਤੇ ਘੜੀ ਮੁੜੀ ਪਿਆ ਹੱਥ ਰੱਖਦਾ ਹੈ, ਜਿਵੇਂ ਇਹ ਦਰਦ ਕਰਦਾ ਹੈ।

੨.

ਪੰਜਾਹ ਵਰ੍ਹੇ ਇਸ ਗੱਲ ਨੂੰ ਬੀਤ ਗਏ ਹਨ, ਅੱਜ ਫਿਰ ਉਹੋ ਹੀ ਬਾਜ਼ਾਰ ਹੈ ਤੇ ਉਹੋ ਹੀ ਜਿਹਾ ਮੇਲਾ ਗੇਲਾ ਜ਼ਿਮੀਂਦਾਰ

ਮਾਲ ਡੰਗਰ, ਭੇਡਾਂ ਬੱਕਰੀਆਂ ਵੇਚ ਰਹੇ ਹਨ। ਗੋਭੀ ਪਿਆਜ਼ ਤੇ ਹੋਰ ਭਾਜੀਆਂ ਦੇ ਛਕੜੇ ਵਿਕਣ ਲਈ ਬਾਜ਼ਾਰ ਵਿਚ ਖਲੋਤੇ ਹਨ। ਕਦੇ ਕੋਈ ਜੱਟੀ ਘੋੜੇ ਉਤੇ ਮੱਖਣ ਤੇ ਪਨੀਰ ਦੇ ਟੋਕਰੇ ਲੱਦੀ ਲੰਘਦੀ ਹੈ। ਸ਼ਹਿਰੀਏ ਤੇ ਪਿੰਡਾਂ ਤੋਂ ਆਏ ਹੋਏ ਉਨ੍ਹਾਂ ਦੇ ਮਿੱਤਰ ਆਪੋ ਵਿਚ ਗੱਲਾਂ ਕਰਦੇ ਇਧਰ ਉਧਰ ਪਏ ਫਿਰਦੇ ਹਨ। ਕੋਈ ਪਏ ਮਖੌਲਾਂ ਟਿਚਕਰਾਂ ਕਰਦੇ ਹਨ, ਕੋਈ ਹੱਸਦੇ ਹਨ ਤੇ ਕੋਈ ਪਏ ਝਗੜਦੇ ਹਨ। ਕੁਝ ਕੁ ਬੈਠੇ ਹੋਏ ਹਨ ਤੇ ਕੁਝਕੁ ਚੀਜਾਂ ਵਸਤਾਂ ਪਏ ਖ਼ਰੀਦਦੇ ਹਨ। ਠੀਕ ਅੱਜ ਵੀ ਉਹੋ ਜਿਹਾ ਹੀ ਰੌਲਾ ਰੱਪਾ ਹੈ ਜਿਵੇਂ ਪੰਜਾਹ ਸਾਲ ਹੋਏ ਹੈਸੀ। ਗਲੀ ਦੀ ਇਕ ਨੁਕਰ ਵਿਚ ਅੱਗੇ ਵਾਂਗ ਹੀ ਇਕ ਆਦਮੀ ਕੁੱਤਿਆਂ ਦੇ ਤਮਾਸ਼ੇ ਪਿਆ ਵਖਾਂਦਾ ਸੀ, ਜਿਸ ਨੂੰ ਵੇਖ ਕੇ ਤਮਾਸ਼ਬੀਨ ਹੱਸ ਹੱਸ ਕੇ ਦੋਹਰੇ ਹੁੰਦੇ ਸਨ। ਗਲੀ ਦੇ ਦੂਜੇ ਪਾਸੇ ਪੱਥਰਾਂ ਦਾ ਬਣਿਆ ਹੋਇਆ ਇਕ ਪੁਰਾਣਾ ਗਿਰਜਾ ਸੀ, ਜਿਸ ਦੀਆਂ ਕੰਧਾਂ ਇਸ਼ਕ ਪੇਚੇ ਦੀਆਂ ਸੁੰਦਰ ਵੇਲਾਂ ਨਾਲ ਢਕੀਆਂ ਪਈਆਂ ਸਨ। ਉਸੇ ਗਿਰਜੇ ਦੇ ਇਕ ਬੁਰਜ ਤੇ ਇਕ ਵੱਡੀ ਸਾਰੀ ਘੜੀ ਲਟਕ ਰਹੀ ਸੀ, ਜਿਹੜੀ ਘੰਟੇ ਵਜਾਂਦੀ ਸੀ। ਘੜੀ ਦੀਆਂ ਸੂਈਆਂ ਬਾਰਾਂ ਵਜਾਣ ਵਾਲੀਆਂ ਹੀ ਸਨ, ਜਦੋਂ ਇਕ ਬੁੱਢਾ ਪੁਰਸ਼ ਭੀੜ ਭਾੜ ਵਿਚੋਂ ਦੀ ਲੰਘਦਾ ਵਿਖਾਈ ਦਿੱਤਾ। ਉਸਦਾ ਕੱਦ ਲੰਮਾ ਤੇ ਸਰੀਰ ਭਾਰਾ ਸੀ। ਉਸ ਨੇ ਬਦਾਮੀ ਰੰਗ ਦਾ ਕੋਟ ਤੇ ਬ੍ਰਿਜਸ ਪਾਈ ਹੋਈ ਸੀ। ਉਸ ਦੇ ਪੈਰ ਵਿਚ ਉੱਨ ਦੀਆਂ ਮੋਟੀਆਂ ਜੁਰਾਬਾਂ ਸਨ, ਜਿਨ੍ਹਾਂ ਉਤੇ ਸੁੰਦਰ ਬੂਟੇ ਸਨ। ਸਿਰ ਤੇ ਇਕ ਤਕੋਨੀ ਟੋਪੀ ਸੀ, ਜਿਸ ਦੇ ਤਲੇ ਇਕ ਹੋਰ ਵਾਲਾਂ ਦੀ ਟੋਪੀ ਸੀ। ਇਸ ਬੁੱਢੇ ਦੇ ਟੁਰਨ ਦਾ ਢੰਗ ਵੀ ਉਪਰਾ ਹੀ ਸੀ। ਉਹ ਸਿੱਧਾ ਇਕ ਸੇਧ ਵਿੱਚ ਨਹੀਂ ਸੀ ਟੁਰਦਾ, ਸਗੋਂ ਵਲ ਖਾ ਖਾ ਕੇ ਜਾਂਦਾ ਸੀ। ਇਸ ਲਈ ਟੁਰਨ ਵਿੱਚ ਹੋਰਨਾਂ ਪੁਰਸ਼ਾਂ ਕੋਲੋਂ ਉਸ ਨੂੰ ਵਧੀਕ ਥਾਂ ਦੀ ਲੋੜ ਪੈਂਦੀ ਸੀ। ਜਦ ਕਦੇ

ਕੋਈ ਆਦਮੀ ਉਸਦੇ ਅੱਗੇ ਆ ਜਾਂਦਾ ਤਾਂ ਚੀਕ ਕੇ ਉਹ ਆਖਦਾ- "ਰਾਹ ਛੱਡੋ ! ਰਾਹ ਵਿੱਚ ਨਾ ਖਲੋਵੋ।"

ਵੇਖਣ ਵਾਲੇ ਇਕ ਦੂਜੇ ਨੂੰ ਆਖਣ ਲਗੇ, "ਇਹ ਕਿਹਾ ਹੀ ਨਿਰਾਲਾ ਪੁਰਸ਼ ਹੈ, ਸਮਝ ਨਹੀਂ ਆਂਵਦੀ, ਇਸ ਨੂੰ ਵੇਖ ਕੇ ਹੱਸੀਏ ਜਾਂ ਗੁੱਸੇ ਹੋਈਏ।" ਪਰ ਜਦੋਂ ਉਨ੍ਹਾਂ ਨੇ ਮੁੜ ਉਹਦੇ ਵੱਲ ਤੱਕਿਆ ਤਾਂ ਆਪੇ ਹੀ ਚੁੱਪ ਹੋ ਗਏ, ਕਿਉਂ ਜੋ ਭਾਵੇਂ ਉਸ ਦੀਆਂ ਅੱਖਾਂ ਵਿਚ ਜੋਤ ਘੱਟ ਸੀ ਤੇ ਮੂੰਹ ਤੇ ਫਿਨਸੀਆਂ ਦੇ ਦਾਗ਼ ਸਨ, ਫਿਰ ਵੀ ਉਸ ਦੇ ਚਿਹਰੇ ਤੋਂ ਇਹ ਜਾਪਦਾ ਸੀ ਜੋ ਉਹ ਵੱਡਾ ਪੁਰਸ਼ ਹੈ, ਜਿਸ ਦੇ ਹੁਕਮਾਂ ਨੂੰ ਲੋਕੀ ਮੰਨਦੇ ਹਨ, ਤੇ ਜਿਸ ਦੇ ਬਚਨਾਂ ਨੂੰ ਲੋਕੀ ਧਿਆਨ ਨਾਲ ਸੁਣਦੇ ਹਨ। ਇਸੇ ਕਰਕੇ ਇਹ ਲੋਕੀ ਇਕ ਪਾਸੇ ਹੋ ਗਏ ਤੇ ਉਹ ਬੁੱਢਾ ਸੌਖੇ ਹੀ ਲੰਘ ਗਿਆ। ਮੰਡੀ ਗੁਜ਼ਰ ਕੇ ਗਿਰਜੇ ਦੀ ਇਕ ਨੁਕਰ ਕੋਲ ਜਾ ਕੇ ਉਹ ਠੀਕ ਉਸ ਵੇਲੇ ਖੜਾ ਹੋ ਗਿਆ, ਜਦੋਂ ਘੜੀ ਨੇ ਬਾਰਾਂ ਵਜਾਏ। ਠੀਕ ਇਸ ਥਾਂ ਤੇ, ਜਿਥੇ ਇਹ ਉਪਰਾ ਆਦਮੀ ਖੜਾ ਸੀ, ਕਿਸੇ ਸਮੇਂ ਬੁੱਢੇ ਜਾਨਸਨ ਦੀ ਪੁਸਤਕਾਂ ਦੀ ਹੱਟੀ ਹੁੰਦੀ ਸੀ ਤੇ ਮੰਡੀ ਵਿਚ ਖੜੇ ਹੋਏ ਕਈਆਂ ਪੁਰਸ਼ਾਂ ਨੂੰ ਅਜੇ ਵੀ ਇਹ ਗੱਲ ਚੇਤੇ ਸੀ। ਨਿੱਕੇ ਨਿੱਕੇ ਬਾਲ ਜਿਹੜੇ ਕਦੇ ਮਿਸਟਰ ਜਾਨਸਨ ਪਾਸੋਂ ਕਿਤਾਬਾਂ, ਪੈਨਸਲਾਂ, ਮੂਰਤਾਂ ਖ਼ਰੀਦਦੇ ਸਨ, ਹੁਣ ਆਪ ਦਾਦੇ ਬਣੇ ਹੋਏ ਸਨ।

ਬੁੱਢੇ ਦੇ ਹੋਠ ਫੁਰਕੇ ਤੇ ਉਸ ਨੇ ਹੌਲੀ ਜਿਹੀ ਆਖਿਆ— "ਹੈਂ ! ਠੀਕ ਉਹੋ ਹੀ ਥਾਂ ਹੈ।" ਇਹ ਆਖਦਾ ਆਪਣੇ ਸਿਰ ਤੋਂ ਟੋਪੀ ਉਤਾਰ ਕੇ ਉਹ ਖਲੋ ਗਿਆ।

ਦੁਪਹਿਰ ਵੇਲੇ ਮੰਡੀ ਵਿਚ ਬਹੁਤੇਰੀ ਭੀੜ ਸੀ ਤੇ ਗੜਬੜ ਪਈ ਹੋਈ ਸੀ, ਪਰ ਇਸ ਓਪਰੇ ਪੁਰਸ਼ ਨੇ ਲੋਕਾਂ ਦੇ ਰੌਲੇ ਰੱਪੇ, ਬੋਲਣ ਹੱਸਣ ਜਾਂ ਮਾਲ ਡੰਗਰਾਂ ਦੇ ਆਵਣ ਜਾਵਣ ਵੱਲ ਰਤੀ ਵੀ

ਧਿਆਨ ਨਾ ਦਿੱਤਾ, ਸਗੋਂ ਆਪਣੇ ਖ਼ਿਆਲਾਂ ਵਿੱਚ ਡੁੱਬਿਆ ਹੋਇਆ ਉਥੇ ਹੀ ਖਲੋਤਾ ਰਿਹਾ। ਕਦੇ ਉਸ ਦੀਆਂ ਅੱਖਾਂ ਉੱਚੇ ਅਸਮਾਨ ਵੱਲ ਹੁੰਦੀਆਂ, ਜਿਵੇਂ ਅਰਦਾਸ ਕਰ ਰਿਹਾ ਸੀ, ਤੇ ਕਦੇ ਤਲੇ ਧਰਤੀ ਵੱਲ ਜਿਵੇਂ ਡੂੰਘੇ ਸ਼ੋਕ ਵਿਚ ਹੈ।

ਸੂਰਜ ਉਸ ਦੇ ਸਿਰ ਤੇ ਪੂਰੇ ਜ਼ੋਰ ਨਾਲ ਚਮਕ ਰਿਹਾ ਸੀ, ਪ੍ਰੰਤੂ ਉਸ ਨੂੰ ਕੋਈ ਪਰਵਾਹ ਨਹੀਂ ਸੀ। ਫਿਰ ਕੁਝ ਚਿਰ ਮਗਰੋਂ ਅਸਮਾਨ ਤੇ ਇਕ ਕਾਲਾ ਬੱਦਲ ਵਖਾਈ ਦੇਣ ਲੱਗਾ ਤੇ ਮੀਂਹ ਵੱਸਣ ਲੱਗ ਪਿਆ ਪਰ ਉਹ ਉਥੇ ਹੀ ਅਡੋਲ ਖਲੋਤਾ ਰਿਹਾ।

ਹੁਣ ਤਾਂ ਲੋਕੀਂ ਹੈਰਾਨੀ ਨਾਲ ਉਸ ਵੱਲ ਵੇਖਣ ਲੱਗੇ, ਹੈਂ ਇਹ ਕੌਣ ਹੈ, ਕਿਥੋਂ ਆਇਆ ਹੈ, ਨੰਗੇ ਸਿਰ ਬਾਜ਼ਾਰ ਵਿੱਚ ਕਿਉਂ ਖਲੋਤਾ ਹੋਇਆ ਹੈ? ਇਥੋਂ ਤੋੜੀਂ ਕਿ ਨਿੱਕੇ ਨਿੱਕੇ ਬਾਲ ਵੀ ਖੇਡ ਛੱਡ ਕੇ ਉਸੇ ਵੱਲ ਵੇਖਣ ਲੱਗ ਪਏ।

ਮੰਡੀ ਵਿੱਚ ਇਕ ਉਹ ਜੱਟ ਸੌਦਾ ਖ਼ਰੀਦ ਰਿਹਾ ਸੀ, ਜਿਹੜਾ ਕੁਝ ਦਿਨ ਪਹਿਲਾਂ ਲੰਡਨ ਦੀ ਮੰਡੀ ਤੋਂ ਹੋ ਕੇ ਆਇਆ ਸੀ। ਉਸ ਨੂੰ ਕੁਝ ਸ਼ਕ ਜੋ ਪਿਆ ਲੋਕਾਂ ਦੀ ਭੀੜ ਚੀਰ ਕੇ ਤੇ ਕੋਲ ਆ ਕੇ ਉਸ ਬੁੱਢੇ ਵੱਲ ਗਹੁ ਨਾਲ ਤੱਕਿਆ ਤੇ ਫਿਰ ਕੋਲ ਖਲੋਤੇ ਮਿੱਤਰ ਦੇ ਕੰਨ ਵਿਚ ਆਖਣ ਲਗਾ:-

"ਮਿੱਤਰ ਜੀ! ਕੀ ਤੁਸੀਂ ਵੀ ਇਹ ਜਾਨਣਾ ਚਾਹੁੰਦੇ ਹੋ ਜੋ ਇਹ ਅਜੀਬ ਆਦਮੀ ਕੌਣ ਹੈ?" ਮਿੱਤਰ ਨੇ ਉੱਤਰ ਦਿਤਾ, "ਜ਼ਰੂਰ! ਮੈਂ ਇਹੋ ਜਿਹਾ ਆਦਮੀ ਆਪਣੀ ਸਾਰੀ ਉਮਰ ਵਿਚ ਨਹੀਂ ਵੇਖਿਆ, ਇਹ ਤਾਂ ਮਾਮੂਲੀ ਆਦਮੀ ਨਹੀਂ ਜਾਪਦਾ।"

ਜੱਟ-"ਤੁਸੀਂ ਸੱਚ ਆਖਦੇ ਹੋ, ਸੱਚ ਮੁਚ ਇਹ ਮਾਮੂਲੀ ਆਦਮੀ ਨਹੀਂ, ਇਹ ਤਾਂ ਉਘਾ ਡਾਕਟਰ ਸੈਮੂਰ ਜਾਨਸਨ ਹੈ, ਤੇ

ਆਖਦੇ ਹਨ, ਅਜ ਇੰਗਲੈਂਡ ਵਿਚ ਇਸ ਕੋਲੋਂ ਵਧੀਕ ਕੋਈ ਵਿਦਵਾਨ ਨਹੀਂ, ਮੈਂ ਇਸ ਨੂੰ ਆਪਣੇ ਮਿੱਤਰ ਬਾਸਵਲ ਨਾਲ ਲੰਡਨ ਦੀਆਂ ਗਲੀਆਂ ਵਿੱਚ ਫਿਰਦੇ ਵੇਖਿਆ ਸੀ।"

ਜੋ ਕੁਝ ਜਟ ਨੇ ਆਖਿਆ, ਸੋਲਾਂ ਆਨੇ ਠੀਕ ਸੀ। ਗ਼ਰੀਬ ਬਦਸੂਰਤ ਮੁੰਡਾ ਸੈਮ ਜਿਸ ਨਾਲ ਇਸ ਕਹਾਣੀ ਦਾ ਆਰੰਭ ਹੋਇਆ ਸੀ, ਹੁਣ ਉੱਘਾ ਡਾਕਟਰ ਸੈਮੂਲ ਜਾਨਸਨ ਬਣਿਆ ਹੋਇਆ ਸੀ। ਉਸ ਸਮੇਂ ਇੰਗਲੈਂਡ ਵਿਚ ਉਹ ਸਾਰਿਆਂ ਕੋਲੋਂ ਵੱਧ ਵਿਦਵਾਨ ਤੇ ਸਾਰਿਆਂ ਕੋਲੋਂ ਉਘਾ ਲਿਖਾਰੀ ਮੰਨਿਆ ਜਾਂਦਾ ਸੀ। ਇਹ ਪਹਿਲਾ ਪੁਰਸ਼ ਸੀ, ਜਿਸ ਨੇ ਅੰਗਰੇਜ਼ੀ ਬੋਲੀ ਦਾ ਮਹਾਂ ਕੋਸ਼ ਲਿਖਿਆ ਸੀ ਤੇ ਦੇਸ਼ ਦੇ ਹਜ਼ਾਰਾਂ ਤੇ ਲਖਾਂ ਆਦਮੀ ਉਸ ਦੀਆਂ ਪੁਸਤਕਾਂ ਨੂੰ ਪੜ੍ਹਦੇ ਸਨ। ਵੱਡੇ ਵੱਡੇ ਧਨਾਢ ਤੇ ਭਲੇ ਲੋਕ ਉਸ ਦੇ ਬਚਨਾਂ ਨੂੰ ਸੁਣਨ ਤੇ ਉਸ ਦੀ ਸੰਗਤਿ ਕਰਨ ਨੂੰ ਆਪਣੀ ਵਡਿਆਈ ਸਮਝਦੇ ਸਨ। ਵਲਾਇਤ ਦਾ ਬਾਦਸ਼ਾਹ ਉਸ ਨੂੰ ਆਪਣਾ ਮਿੱਤਰ ਸਮਝਦਾ ਸੀ ਤੇ ਆਖਿਆ ਕਰਦਾ ਸੀ ਜੋ ਦੇਸ਼ ਨੂੰ ਡਾਕਟਰ ਸੈਮੂਲ ਜਾਨਸਨ ਦੀ ਹੋਂਦ ਤੇ ਵੱਡਾ ਹੀ ਮਾਣ ਹੈ। ਇਨ੍ਹਾਂ ਗੱਲਾਂ ਤੋਂ ਸਿੱਧ ਹੁੰਦਾ ਹੈ ਜੋ ਉਸ ਸਮੇਂ ਉਸ ਦੇ ਨਾਲ ਦਾ ਕੋਈ ਹੋਰ ਉੱਘਾ ਪੁਰਸ਼ ਨਹੀਂ ਸੀ। ਫਿਰ ਵੀ ਉਸ ਦੇ ਮਨ ਤੋਂ ਬਾਲ ਅਵਸਥਾ ਦੀ ਇਕ ਘੱਟਨਾ ਕਦੇ ਉਹਲੇ ਨਹੀਂ ਸੀ ਹੋਈ, ਤੇ ਉਹ ਗੱਲ ਸਦਾ ਉਸ ਨੂੰ ਦੁੱਖ ਦੇਂਦੀ ਰਹੀ ਸੀ।

ਭਾਵੇਂ ਉਸ ਦੇ ਪਿਤਾ ਨੂੰ ਮੋਇਆਂ ਢੇਰ ਵਰ੍ਹੇ ਬੀਤ ਚੁਕੇ ਸਨ, ਪਰੰਤੂ ਉਸ ਦੁੱਖ ਲਈ ਜਿਹੜਾ ਬਾਲ ਅਵਸਥਾ ਵਿੱਚ ਉਸ ਨੇ ਆਪਣੇ ਪਿਤਾ ਨੂੰ ਦਿੱਤਾ ਸੀ, ਉਸ ਨੇ ਆਪਣੇ ਆਪ ਨੂੰ ਕਦੇ ਵੀ ਮਾਫ਼ ਨਾ ਕੀਤਾ, ਇਸੇ ਕਰਕੇ ਹੁਣ ਬੁੱਢੀ ਉਮਰ ਵਿੱਚ ਉਹ ਉਸ ਥਾਂ ਤੇ ਅਫ਼ਸੋਸ ਪਰਗਟ ਕਰਨ ਲਈ ਹਾਜ਼ਰ ਹੋਇਆ ਸੀ, ਜਿਥੇ ਕਦੇ ਉਸ ਦੇ ਪਿਤਾ ਦੀ ਹਟੀ ਹੁੰਦੀ ਸੀ, ਇਸ ਪ੍ਰਕਾਰ ਬੁੱਢੀ ਉਮਰ

ਵਿੱਚ ਜਦੋਂ ਉਹ ਸੰਸਾਰ ਵਿੱਚ ਵੱਡਾ ਮਸ਼ਹੂਰ ਹੋ ਚੁਕਿਆ ਸੀ, ਉਸ ਨੇ ਉਹ ਕੰਮ ਕੀਤਾ, ਜਿਸ ਦੇ ਕਰਨ ਤੋਂ ਬਾਲ ਅਵਸਥਾ ਵਿਚ ਉਸ ਨੇ ਆਪਣੇ ਪਿਤਾ ਅਗੇ ਨਾਂਹ ਕਰ ਦਿਤੀ ਸੀ, ਉਸ ਨੂੰ ਆਸ ਸੀ ਜੋ ਇਸ ਪਰਕਾਰ ਪਸ਼ਚਾਤਾਪ ਪ੍ਰਗਟ ਕਰ ਕੇ ਉਸ ਦੇ ਮਨ ਨੂੰ ਸ਼ਾਂਤੀ ਹੋਵੇਗੀ ਤੇ ਰੱਬ ਉਸ ਦੀ ਭੁਲ ਨੂੰ ਬਖ਼ਸ਼ ਦੇਵੇਗਾ।

—o—

१०

# ਕੰਚਨ ਛੋਹ

### ੧.

ਰਾਜਾ ਮਾਇਆ ਦਾਸ ਸੱਚ-ਮੁੱਚ ਮਾਇਆ ਦਾ ਹੀ ਦਾਸ ਸੀ। ਉਠਦਿਆਂ, ਬੈਠਦਿਆਂ, ਸੁਤਿਆਂ, ਜਾਗਦਿਆਂ, ਰਾਤ ਦਿਨ ਹਰ ਵੇਲੇ ਉਸ ਨੂੰ ਇਸੇ ਗੱਲ ਦੀ ਲਗਨ ਸੀ, ਜੋ ਕਿਵੇਂ ਰੁਪਿਆ ਇਕੱਤ੍ਰ ਹੋਵੇ। ਜੇ ਆਪਣਾ ਤਾਜ ਉਸ ਨੂੰ ਚੰਗਾ ਲਗਦਾ ਸੀ ਤਾਂ ਕੇਵਲ ਇਸ ਲਈ ਜੋ ਉਹ ਸੋਨੇ ਦਾ ਬਣਿਆ ਹੋਇਆ ਸੀ। ਬਸ ਸੋਨੇ ਬਿਨਾਂ ਉਸ ਨੂੰ ਹੋਰ ਕੋਈ ਚੀਜ਼ ਚੰਗੀ ਹੀ ਨਹੀਂ ਲਗਦੀ ਸੀ। ਹਾਂ ਰੱਬ ਦੀ ਕੁਦਰਤ ਉਸ ਦੀ ਇਕ ਨਿੱਕੀ ਜਿਹੀ ਕੁੜੀ ਸੀ, ਜਿਸ ਲਈ ਸੋਨੇ ਵਰਗਾ ਹੀ ਪਿਆਰ ਉਸ ਦੇ ਦਿਲ ਵਿਚ ਸੀ, ਇਸੇ ਲਈ ਤਾਂ ਉਸ ਨੇ ਉਸ ਦਾ ਨਾਉਂ ਵੀ ਸੋਨੀ ਹੀ ਰੱਖਿਆ ਸੀ।

ਜਦੋਂ ਦੋਵੇਂ ਬਾਹਵਾਂ ਪਸਾਰ ਕੇ ਸੋਨੀ ਉਸ ਵੱਲ ਦੌੜ ਕੇ ਆਉਂਦੀ ਤੇ ਉਸ ਦੇ ਗਲੇ ਆ ਚੰਮੜਦੀ ਤਾਂ ਖ਼ੁਸ਼ੀ ਦੇ ਮਾਰੇ ਉਸ ਦੀਆਂ ਬਾਛਾਂ ਖੁਲ੍ਹ ਜਾਂਦੀਆਂ, ਪਰ ਜਿਤਨਾ ਵਧੀਕ ਉਹ ਉਸ ਦੇ ਨਾਲ ਪਿਆਰ ਕਰਦਾ, ਉੱਤਨੀ ਹੀ ਵਧੀਕ ਉਸ ਲਈ ਧਨ ਦੌਲਤ ਇਕੱਤ੍ਰ ਕਰਨ ਦੀ ਚਾਹ ਉਤਪੰਨ ਹੁੰਦੀ। ਇਸ ਮੂਰਖ ਦੀ

ਸਮਝ ਵਿਚ ਕੁੜੀ ਲਈ ਪਿਆਰ ਦਾ ਸਬੂਤ ਵੀ ਇਹੋ ਹੀ ਹੋ ਸਕਦਾ ਸੀ ਜੋ ਚਮਕਦੇ ਪੀਲੇ ਸੋਨੇ ਦਾ ਇਤਨਾ ਢੇਰ ਉਸ ਲਈ ਛੱਡ ਜਾਵੇ, ਜਿਤਨਾ ਸੰਸਾਰ ਵਿਚ ਹੋਰ ਕਿਧਰੇ ਵੀ ਨਾ ਹੋਵੇ।

ਜੇ ਕਦੇ ਉਹ ਸੂਰਜ ਡੁਬਣ ਵੇਲੇ ਪੀਲੇ ਬੱਦਲਾਂ ਨੂੰ ਵੇਖ ਲੈਂਦਾ ਤਾਂ ਹਾਉਕਾ ਭਰ ਕੇ ਆਖਦਾ, ਜੇ ਕਦੇ ਇਹ ਅਸਲੀ ਸੋਨੇ ਦੇ ਹੁੰਦੇ ਤੇ ਮੇਰੇ ਸੰਦੂਕ ਵਿਚ ਆ ਸਕਦੇ। ਜਦੋਂ ਸੋਨੀ ਸਦ-ਬਰਗੇ ਦੇ ਪੀਲੇ ਪੀਲੇ ਫੁੱਲ ਹੱਥ ਵਿਚ ਲਈ ਉਸ ਵੱਲ ਦੌੜਦੀ ਆਉਂਦੀ ਤਾਂ ਸੁਭਾਵਕ ਉਸ ਦੇ ਮੂੰਹ ਵਿਚੋਂ ਨਿਕਲ ਜਾਂਦਾ, "ਝਲੀਏ ਕੁੜੀਏ ਕੀ ਤੋੜ ਲਿਆਈ ਹੈਂ, ਜੇ ਕਦੇ ਇਹ ਫੁੱਲ ਸੱਚ ਮੁੱਚ ਸੋਨੇ ਦੇ ਹੁੰਦੇ, ਜਿਵੇਂ ਇਹ ਦੂਰੋਂ ਲਗਦੇ ਹਨ, ਤਾਂ ਤੋੜਨ ਦੇ ਯੋਗ ਸਨ।"

ਪਰ ਮੈਂ ਦਸਣੋਂ ਭੁੱਲ ਗਿਆ ਹਾਂ, ਜੋ ਨਿੱਕਿਆਂ ਹੁੰਦਿਆਂ ਜਦੋਂ ਅਜੇ ਇਸ ਨੂੰ ਇਸ ਮਾਇਆ ਇਕੱਤ੍ਰ ਕਰਨ ਦਾ ਮਾਲੀ-ਖੌਲਿਆ ਨਹੀਂ ਸੀ ਹੋਇਆ, ਰਾਜਾ ਮਾਇਆ ਦਾਸ ਫੁੱਲਾਂ ਦਾ ਵੱਡਾ ਸ਼ੁਕੀਨ ਸੀ। ਉਸ ਨੇ ਇਕ ਬਾਗ਼ ਲਗਵਾਇਆ ਹੋਇਆ ਸੀ, ਜਿਸ ਵਿਚ ਸੁੰਦਰ ਤੇ ਸੁਗੰਧੀ ਵਾਲੇ ਗੁਲਾਬ ਦੇ ਫੁੱਲ ਲਗੇ ਹੋਏ ਸਨ, ਜਿਹੜੇ ਕਿਸੇ ਹੋਰ ਥਾਂ ਨਹੀਂ ਮਿਲਦੇ ਸਨ। ਉਹ ਸੁੰਦਰ ਫੁੱਲ ਅਜੇ ਵੀ ਬਾਗ਼ ਵਿਚ ਉਸੇ ਤਰ੍ਹਾਂ ਸੁਗੰਧੀ ਦੇ ਰਹੇ ਸਨ, ਜਿਵੇਂ ਉਸ ਪੁਰਾਣੇ ਸਮੇਂ ਵਿਚ ਜਦੋਂ ਮਾਇਆਦਾਸ ਕਿਤਨੇ ਘੰਟੇਹੀ ਬਾਗ਼ ਵਿਚ ਉਨ੍ਹਾਂ ਫੁੱਲਾਂ ਦੀ ਵਾਸ਼ਨਾ ਲੈਂਦਿਆਂ ਗੁਜ਼ਾਰ ਦਿੰਦਾ ਸੀ। ਪਰ ਹੁਣ ਜੇ ਕਦੇ ਉਨ੍ਹਾਂ ਵੱਲ ਅੱਖ ਚੁੱਕ ਕੇ ਵੇਖਦਾ ਵੀ ਤਾਂ ਕੇਵਲ ਇਹ ਹਿਸਾਬ ਲਾਵਣਲਈ ਜੋ ਬਾਗ਼ ਦੀ ਕੀ ਕੀਮਤ ਹੁੰਦੀ ਜੇ ਕਦੇ ਗੁਲਾਬ ਦੀਆਂ ਇਹ ਅਨਗਿਣਤ ਪੰਖੜੀਆਂ ਅਸਲੀ ਸੋਨੇ ਦੀਆਂ ਹੁੰਦੀਆਂ। ਭਾਵੇਂ ਆਖਿਆ ਜਾਂਦਾ ਹੈ ਜੋ ਉਸ ਦੇ ਕੰਨ ਖੋਤੇ ਦੇ ਕੰਨਾਂ ਨਾਲ ਮਿਲਦੇ ਜੁਲਦੇ ਸਨ, ਤਾਂ ਵੀ ਕਿਸੇ ਸਮੇਂ ਵਿਚ ਉਸ ਨੂੰ ਰਾਗ ਦਾ ਵੱਡਾ ਸ਼ੌਕ ਸੀ, ਪਰ ਹੁਣ ਤਾਂ ਰੁਪਿਆਂ,ਮੋਹਰਾਂ ਦੀ

ਟਨ ਟਨ ਬਿਨਾਂ ਕੋਈ ਹੋਰ ਰਾਗ ਉਸ ਨੂੰ ਭਾਂਵਦਾ ਹੀ ਨਹੀਂ ਸੀ।

ਜੇ ਇਲਾਜ ਨਾ ਹੋਵੇ ਤਾਂ ਇਹ ਮਾਲੀ ਖੋਲੀਆ ਵੱਧਦਾ ਹੀ ਜਾਂਦਾ ਹੈ। ਮਾਯਾ ਦਾਸ ਦੀ ਇਹ ਦਸ਼ਾ ਹੋ ਗਈ, ਜੋ ਬਿਨਾਂ ਸੋਨੇ ਦੇ ਕਿਸੇ ਸ਼ੈ ਨੂੰ ਵੇਖਣਾ ਜਾਂ ਹੱਥ ਲਾਵਣਾ ਵੀ ਪਸੰਦ ਨਾ ਕਰਦਾ।

ਇਸ ਲਈ ਉਸ ਨੇ ਇਹ ਆਪਣਾ ਨਿਯਮ ਬਣਾ ਲਿਆ ਜੋ ਦਿਨ ਦਾ ਬਹੁਤ ਸਾਰਾ ਹਿੱਸਾ ਮਹੱਲ ਦੇ ਤਲੇ ਹਨੇਰੇ ਤਹਿਖਾਨੇ ਵਿਚ ਇਕੱਲਿਆਂ ਹੀ ਗੁਜ਼ਾਰਦਾ। ਇਥੇ ਉਸ ਦਾ ਸਾਰਾ ਧਨ ਦੌਲਤ ਧਰਿਆ ਪਿਆ ਸੀ, ਜੋ ਜਿਸ ਵੇਲੇ ਉਹ ਖਾਸ ਪ੍ਰਸੰਨ ਹੋਣਾ ਚਾਹੁੰਦਾ ਇਸੇ ਹਨੇਰੀ ਕੋਠੜੀ ਵਿਚ ਆ ਬੈਠਦਾ। ਇਥੇ ਕੋਠੀ ਦੇ ਦਰਵਾਜ਼ੇ ਨੂੰ ਅੰਦਰੋਂ ਜੰਦਰਾ ਮਾਰ, ਮੋਹਰਾਂ ਦੀ ਥੈਲੀ, ਸੋਨੇ ਦੇ ਵੱਡੇ ਸਾਹੇ ਕਟੋਰੇ ਜਾਂ ਸੋਨੇ ਦੀ ਇਟ ਨੂੰ ਹਨੇਰੇ ਖੂੰਡੇ ਥੋਂ ਕੱਢ ਬਾਰੀ ਕੋਲ ਲੈ ਆਂਵਦਾ, ਜਿਥੇ ਇਕੋ ਇਕ ਨਿੱਕੀ ਜਿਹੀ ਸੂਰਜ ਦੀ ਕਿਰਨ ਪੈਂਦੀ ਸੀ! ਜੇ ਸੂਰਜ ਦੀ ਕਿਰਨ ਦੀ ਉਸ ਨੂੰ ਲੋੜ ਸੀ ਤਾਂ ਕੇਵਲ ਇਸ ਲਈ ਜੋ ਉਸ ਦੀ ਸਹਾਇਤਾ ਬਿਨਾਂ ਉਸ ਦਾ ਖ਼ਜ਼ਾਨਾ ਨਹੀਂ ਚਮਕ ਸਕਦਾ ਸੀ. ਫਿਰ ਥੈਲੀ ਦੀਆਂ ਮੋਹਰਾਂ ਨੂੰ ਗਿਣਦਾ, ਇੱਟ ਨੂੰ ਉਤਾਂਹ ਉਛਾਲ ਕੇ ਹੱਥਾਂ ਨਾਲ ਬੋਚਦਾ, ਉਂਗਲਾਂ ਨਾਲ ਸੋਨੇ ਦੀ ਮਿੱਟੀ ਨੂੰ ਛਾਣਦਾ ਤੇ ਚਮਕਦੇ ਦਮਕਦੇ ਕਟੋਰੇ ਵਿਚੋਂ ਆਪਣਾ ਮੂੰਹ ਵੇਖ ਕੇ ਪ੍ਰਸੰਨ ਹੁੰਦਾ ਤੇ ਦਿਲ ਵਿਚ ਆਖਦਾ, "ਵਾਹ ਮਾਇਆ ਦਾਸ, ਧਨੀ ਰਾਜਾ ਮਾਇਆ ਦਾਸ ਕਿੱਡੇ ਭਾਗਾਂ ਵਾਲਾ ਪੁਰਸ਼ ਤੂੰ ਹੈਂ!"

ਮਾਇਆ ਦਾਸ ਨੇ ਆਪਣੇ ਆਪ ਨੂੰ ਭਾਗਾਂ ਵਾਲਾ ਆਖਿਆ ਤਾਂ ਸੀ, ਪਰ ਦਿਲੋਂ ਸਮਝਦਾ ਜੋ ਉਹ ਇਤਨਾ ਪ੍ਰਸੰਨ ਨਹੀਂ ਚਾਹੀਦਾ ਸੀ। ਠੀਕ ਹੈ ਉਹਨੂੰ ਪੂਰਨ ਪ੍ਰਸੰਨਤਾ ਤਦ ਤੋੜੀ ਨਹੀਂ ਹੋ ਸਕਦੀ ਸੀ ਜਦੋਂ ਤੋੜੀ ਸਾਰਾ ਸੰਸਾਰ ਉਸ ਦਾ ਖ਼ਜ਼ਾਨਾ ਬਣ ਉਸ ਪੀਲੇ ਚਮਕੀਲੇ ਸੋਨੇ ਨਾਲ ਨਾ ਭਰਿਆ ਜਾਏ, ਜਿਸ ਨੂੰ

ਉਹ ਆਪਣਾ ਆਖ ਸਕੇ।

੨.

ਇਕ ਦਿਨ ਦੀ ਗੱਲ ਹੈ, ਜੋ ਮਾਇਆ ਦਾਸ ਆਪਣੇ ਤਹਿਖਾਨੇ ਵਿਚ ਬੈਠਾ ਸਦਾ ਵਾਂਗ ਗੋਟਾਂ ਗਿਣ ਰਿਹਾ ਸੀ ਤੇ ਖ਼ਿਆਲੀ ਪੁਲਾਉ ਪਕਾ ਰਿਹਾ ਸੀ ਕਿ ਉਸ ਨੂੰ ਸੋਨੇ ਦੇ ਢੇਰ ਉਤੇ ਇਕ ਪਰਛਾਵਾਂ ਪਿਆ ਪ੍ਰਤੀਤ ਹੋਇਆ। ਅੱਖਾਂ ਚੁਕ ਕੇ ਝੱਟ ਪੱਟ ਜੋ ਵੇਖਿਆ ਤਾਂ ਉਸ ਚਮਕਦੀ ਸੂਰਜ ਦੀ ਨਿੱਕੀ ਜਿਹੀ ਕਿਰਨ ਵਿਚ ਇਕ ਓਪਰਾ ਪੁਰਸ਼ ਖਲੋਤਾ ਵੇਖਿਆ, ਇਹ ਇਕ ਨੌਜਵਾਨ ਸੀ,ਜਿਸ ਦਾ ਚਿਹਰਾ ਅਨਾਰ ਦੇਦਾਣਿਆਂ ਵਾਂਗ ਭਖ ਰਿਹਾ ਸੀ ਤੇ ਹੋਠਾਂ ਵਿਚੋਂ ਹਾਸੀ ਪਈ ਨਿਕਲਦੀ ਸੀ। ਰੱਬ ਜਾਣੇ ਇਹ ਉਸ ਦੇ ਖ਼ਿਆਲਾਂ ਦਾ ਨਤੀਜਾ ਸੀ ਜਾਂ ਕੋਈ ਹੋਰ ਕਾਰਨ ਸੀ, ਪਰ ਇਸ ਗੱਲ ਵਿਚ ਰਤੀ ਭਰ ਵੀ ਸੰਦੇਹ ਨਹੀਂ, ਜੋ ਉਸ ਨੂੰ ਇਉਂ ਭਾਸਿਆ ਜੋ ਉਸ ਹਾਸੀ ਵਿਚ ਜਿਸ ਨਾਲ ਉਸ ਨੇ ਮਾਇਆ ਦਾਸ ਨੂੰ ਵੇਖਿਆ ਸੀ, ਸੋਨੇ ਵਾਲੀ ਚਮਕ ਸੀ। ਸੱਚ ਮੁਚ ਭਾਵੇਂ ਉਸ ਨੇ ਹੁਣ ਸੂਰਜ ਦੇ ਚਾਨਣ ਨੂੰ ਰੋਕਿਆ ਹੋਇਆ ਸੀ, ਉਹ ਖ਼ਜ਼ਾਨੇ ਦਾ ਢੇਰ ਅੱਗੇ ਕੋਲੋਂ ਬਹੁਤ ਵਧੀਕ ਪਿਆ ਚਮਕਦਾ ਸੀ ਤੇ ਜਦੋਂ ਉਹ ਪੁਰਸ਼ ਮੁਸਕ੍ਰਾਂਦਾ ਸੀ ਦੂਰ ਵਾਲੇ ਖੂੰਜੇ ਵੀ ਇਉਂ ਜਗ ਮਗ ਜਗ ਮਗ ਹੋ ਜਾਂਦੇ, ਜਿਵੇਂ ਅੱਗ ਦੀਆਂ ਲਾਟਾਂ ਉਠੀਆਂ ਹਨ।

ਮਾਇਆ ਦਾਸ ਨੂੰ ਨਿਸਚਾ ਸੀ ਜੋ ਉਸਨੇ ਵੱਡੇ ਧਿਆਨ ਨਾਲ ਦਰਵਾਜ਼ੇ ਨੂੰ ਜੰਦਰਾ ਮਾਰਿਆ ਹੈ ਤੇ ਮਨੁੱਖ ਉਸ ਦੇ ਖ਼ਜ਼ਾਨੇ ਅੰਦਰ ਵੜ ਨਹੀਂ ਸਕਦਾ ਸੀ। ਇਸ ਲਈ ਝਟ ਉਹ ਇਸ ਸਿੱਟੇ ਤੇ ਪੁੱਜ ਗਿਆ ਜੋ ਇਹ ਓਪਰਾ ਪੁਰਸ਼ ਕੋਈ ਮਨੁੱਖ ਨਹੀਂ ਹੈ। ਇਸ ਗੱਲ ਦੇ ਤੁਹਾਨੂੰ ਦੱਸਣ ਦੀ ਕੋਈ ਲੋੜ ਨਹੀਂ ਜੋ ਉਹ ਕੌਣ ਸੀ। ਉਨ੍ਹਾਂ ਦਿਨਾਂ ਵਿਚ ਜਦੋਂ ਧਰਤੀ ਅਜੇ ਨਵੀਂ ਨਵੀਂ ਹੀ ਬਣੀ ਸੀ, ਇਹ ਮੰਨਿਆ ਜਾਂਦਾ ਸੀ ਜੋ ਉਹ ਜੀਵ ਵੀ ਇਥੇ ਫੇਰਾ ਪਾਉਂਦੇ

ਸਨ, ਜਿਹੜੇ ਵੱਡੇ ਕਰਾਮਾਤ ਵਾਲੇ ਸਨ ਤੇ ਮਰਦ, ਤੀਵੀਆਂ ਤ ਬੱਚਿਆਂ ਦੇ ਦੁਖ ਸੁਖ ਵਿਚ ਕਦੇ ਤਾਂ ਸੱਚੇ ਦਿਲੋਂ ਤੇ ਕਦੇ ਕੇਵਲ ਆਪਣੇ ਜੀ ਪਰਚਾਵੇ ਲਈ ਹੀ ਹਿੱਸਾ ਲੈਂਦੇ ਸਨ। ਮਾਇਆ ਦਾਸ ਨੂੰ ਇਸ ਤੋਂ ਪਹਿਲਾਂ ਵੀ ਇਹੋ ਜਿਹੇ ਜੀਵ ਮਿਲੇ ਸਨ, ਇਸ ਲਈ ਉਨ੍ਹਾਂ ਨੂੰ ਫਿਰ ਮਿਲਣ ਵਿਚ ਉਸ ਨੂੰ ਕੋਈ ਅਫ਼ਸੋਸ ਨਹੀਂ ਸੀ। ਓਪਰਾ ਜੀਵ ਇਹੋ ਜਿਹਾ ਹਸ-ਮੁਖ ਭਾਸਦਾ ਸੀ ਜੋ ਮਾਇਆ ਦਾਸ ਨੂੰ ਕਦੇ ਖ਼ਿਆਲ ਵੀ ਨਹੀਂ ਆ ਸਕਦਾ ਸੀ, ਜੋ ਉਹ ਇਸ ਨੂੰ ਨੁਕਸਾਨ ਪੁਚਾਉਣ ਲਈ ਆਇਆ ਹੈ। ਉਸ ਦੀ ਸਮਝ ਵਿਚ ਵੀਹ ਵਿਸਵੇ ਇਹ ਉਸ ਨਾਲ ਕੋਈ ਭਲਾ ਕਰਨ ਹੀ ਆਇਆ ਹੈ, ਤੇ ਉਹ ਭਲਾ ਸਵਾਇ ਇਸ ਦੇ ਹੋਰ ਕੀ ਹੋ ਸਕਦਾ ਸੀ, ਜੋ ਉਸ ਦੇ ਇਕੱਠੇ ਕੀਤੇ ਧਨ ਨੂੰ ਵਧਾਵੇ। ਓਪਰੇ ਜੀਵ ਨੇ ਕਮਰੇ ਨੂੰ ਗਹੁ ਨਾਲ ਵੇਖਿਆ ਤੇ ਜਦੋਂ ਉਸ ਦੀ ਮੁਸਕਰਾਹਟ ਨੇ ਉਥੇ ਧਰੀਆਂ ਸੋਨੇ ਦੀਆਂ ਸਾਰੀਆਂ ਚੀਜ਼ਾਂ ਨੂੰ ਜਗ-ਮਗਾ ਦਿੱਤਾ, ਉਸ ਨੇ ਮਾਇਆ ਦਾਸ ਵਲ ਤਕ ਕੇ ਆਖਿਆ:–

"ਮਿੱਤਰ ਮਾਇਆ ਦਾਸ! ਤੂੰ ਤਾਂ ਵੱਡਾ ਧਨਾਢ ਪੁਰਸ਼ ਹੈਂ, ਮੈਨੂੰ ਸ਼ੱਕ ਹੈ ਜੋ ਸੰਸਾਰ ਭਰ ਦੇ ਅੰਦਰ ਕਿਸੇ ਹੋਰ ਕਮਰੇ ਵਿਚ ਇਤਨੀ ਦੌਲਤ ਨਹੀਂ ਜਿਤਨੀ ਤੂੰ ਇਥੇ ਜਮ੍ਹਾਂ ਕਰ ਰੱਖੀ ਹੈ।"

ਮਾਇਆ ਦਾਸ ਨੇ ਹੌਲੇ ਜਿਹੇ ਆਖਿਆ, "ਹਾਂ ਜੀ, ਮੈਂ ਆਪਣੇ ਵਲੋਂ ਜਤਨ ਕੀਤਾ ਹੈ, ਪਰ ਇਹ ਕੀ ਹੈ, ਕੁਝ ਹੀ ਨਹੀਂ, ਸੋਚੋ ਤਾਂ ਸਹੀ ਸਾਰੀ ਉਮਰ ਵਿਚ ਮੈਂ ਇਹੋ ਕੁਝ ਹੀ ਇਕੱਠਾ ਕਰ ਸਕਿਆ ਹਾਂ, ਜੇ ਕਦੇ ਕਿਸੇ ਮਨੁੱਖ ਦੀ ਹਜ਼ਾਰ ਵਰ੍ਹੇ ਉਮਰ ਹੁੰਦੀ ਤਾਂ ਭਾਵੇਂ ਉਸ ਨੂੰ ਧਨਾਢ ਬਣਨ ਲਈ ਸਮਾਂ ਮਿਲ ਸਕਦਾ।"

ਓਪਰੇ ਜੀਵ ਨੇ ਹੈਰਾਨਗੀ ਨਾਲ ਆਖਿਆ, "ਤਾਂ ਕੀ ਤੂੰ ਪ੍ਰਸੰਨ ਨਹੀਂ ?

ਮਾਇਆ ਦਾਸ ਨੇ ਸਿਰ ਫੇਰ ਦਿੱਤਾ। "ਤਾਂ ਫਿਰ ਕਿਹੜੀ

ਚੀਜ਼ ਤੈਨੂੰ ਪ੍ਰਸੰਨ ਕਰ ਸਕਦੀ ਹੈ, ਮੈਨੂੰ ਵੀ ਪਤਾ ਲੱਗੇ ?''

ਮਾਇਆ ਦਾਸ ਸੋਚ ਦੇ ਸਾਗਰ ਵਿਚ ਡੁਬ ਗਿਆ, ਉਸ ਦੇ ਮਨ ਨੇ ਬੁਝ ਲੀਤਾ ਜੋ ਇਹ ਓਪਰਾ ਪੁਰਸ਼ ਜਿਹੜਾ ਇਹੋ ਜਿਹਾ ਹਸ-ਮੁਖ ਹੈ ਤੇ ਜਿਸ ਦੀ ਪ੍ਰੇਮ ਭਰੀ ਮੁਸਕਰਾਹਟ ਵਿਚ ਇਤਨੀ ਚਮਕ ਹੈ, ਉਥੇ ਉਸ ਨੂੰ ਮੂੰਹ ਮੰਗੀ ਮੁਰਾਦ ਦੇਣ ਲਈ ਹੀ ਆਇਆ ਹੈ, ਇਸ ਲਈ ਇਹ ਅਮੋਲਕ ਸਮਾਂ ਸੀ। ਉਸ ਦੀ ਜੀਭ ਹਿਲਾਉਣ ਦੀ ਹੀ ਦੇਰ ਸੀ, ਜੋ ਕੁਝ ਮੰਗੇਗਾ ਮਿਲ ਜਾਵੇਗਾ। ਇਸ ਲਈ ਉਹ ਇਸ ਸੋਚ ਵਿਚ ਸੀ ਜੋ ਕਿਹੜੀ ਸ਼ੈ ਮੰਗੇ; ਆਪਣੇ ਖ਼ਿਆਲ ਵਿਚ ਸੋਨੇ ਦੇ ਇਕ ਪਹਾੜ ਤੇ ਦੂਜਾ ਪਹਾੜ ਧਰ ਕੇ ਅੰਦਾਜ਼ਾ ਲਾਂਦਾ ਪਰ ਉਸ ਨਾਲ ਵੀ ਉਸ ਦੀ ਤਸੱਲੀ ਨ ਹੁੰਦੀ। ਅਖ਼ੀਰ ਉਸ ਨੂੰ ਇਕ ਫੁਰਨਾ ਫੁਰ ਹੀ ਪਿਆ ਤੇ ਸਿਰ ਚੁਕ ਕੇ ਨੂਰਾਨੀ ਮੁਖੜੇ ਵਲ ਵੇਖਣ ਲੱਗਾ।

ਉਸ ਨੇ ਉਸ ਵਲ ਵੇਖ ਕੇ ਆਖਿਆ ''ਮੇਰਾ ਖ਼ਿਆਲ ਹੈ ਅਖ਼ੀਰ ਤੂੰ ਫ਼ੈਸਲਾ ਕਰ ਹੀ ਲੀਤਾ ਹੈ, ਦਸ ਕਿਹੜੀ ਸ਼ੈ ਮੰਗਦਾ ਹੈਂ ?''

ਮਾਇਆ ਦਾਸ ਨੇ ਉੱਤਰ ਦਿੱਤਾ, ''ਕੇਵਲ ਇਤਨਾ ਹੀ, ਜੋ ਜਿਸ ਸ਼ੈ ਨੂੰ ਮੈਂ ਹੱਥ ਲਾਵਾਂ ਉਹ ਸੋਨੇ ਦੀ ਹੋ ਜਾਵੇ। ਇਤਨੇ ਜਤਨਾਂ ਨਾਲ ਧਨ ਇਕੱਤਰ ਕਰਦਿਆਂ ਕਰਦਿਆਂ ਮੈਂ ਥੱਕ ਗਿਆ ਹਾਂ ਤੇ ਜਦੋਂ ਮੈਂ ਵੇਖਦਾ ਹਾਂ ਜੋ ਅਜੇ ਕੁਝ ਵੀ ਨਹੀਂ ਬਣਿਆਂ, ਮੈਂ ਨਿਰਾਸ ਹੋ ਜਾਂਦਾ ਹਾਂ।''

ਓਪਰੇ ਜੀਵ ਨੇ ਮੁਸਕਰਾ ਕੇ ਆਖਿਆ, ''ਮਿੱਤਰ ਮਾਇਆ ਦਾਸ, ਖ਼ੂਬ ਸੋਚਿਆ ਹਈ, ਇਹੋ ਜਿਹੇ ਫੁਰਨੇ ਲਈ ਤੇਰੀ ਜਿਤਨੀ ਵੀ ਉਪਮਾ ਕਰੀਏ ਥੋੜ੍ਹੀ ਹੈ, ਪਰ ਕੀ ਤੈਨੂੰ ਪੱਕਾ ਨਿਸਚਾ ਹੈ ਜੋ ਇਸ ਤਰ੍ਹਾਂ ਤੂੰ ਪ੍ਰਸੰਨ ਰਹੇਂਗਾ।''

ਮਾਇਆ ਦਾਸ:-''ਹੋਰ ਕੀ ਲੋੜੀਦਾ ਹੈ ?''

"ਫਿਰ ਕਦੇ ਪਛਤਾਵੇਂਗਾ ਤਾਂ ਨਹੀਂ ?"

"ਇਹ ਕਿਵੇਂ ਹੋ ਸਕਦਾ ਹੈ ? ਮੈਨੂੰ ਇਸ ਦੇ ਬਿਨਾਂ ਕੋਈ ਹੋਰ ਸ਼ੈ ਪੂਰਨ ਪ੍ਰਸੰਨ ਨਹੀਂ ਕਰ ਸਕਦੀ।"

"ਓਪਰੇ ਜੀਵ ਨੇ ਵਿਦਾ ਹੁੰਦਿਆਂ ਤੇ ਹੱਥ ਹਲਾਂਦਿਆਂ ਆਖਿਆ, "ਚੰਗਾ ਜੇ ਇਹੋ ਹੀ ਤੇਰੀ ਮਰਜ਼ੀ ਹੈ, ਤਾਂ ਇਵੇਂ ਹੀ ਹੋਵੇਗਾ। ਭਲਕੇ ਸੂਰਜ ਦੇ ਨਿਕਲਦਿਆਂ ਹੀ ਤੇਰੇ ਅੰਦਰ ਇਹ ਸ਼ਕਤੀ ਆ ਜਾਵੇਗੀ।" ਇਹ ਆਖਦਿਆਂ ਉਸ ਜੀਵ ਦੀ ਸੂਰਤ ਇਉਂ ਚਮਕਣ ਲੱਗ ਪਈ, ਜੋ ਮਾਇਆ ਦਾਸ ਦੀਆਂ ਅੱਖਾਂ ਚੁੰਧਿਆ ਗਈਆਂ ਤੇ ਆਪ ਮੁਹਾਰੇ ਹੀ ਮੀਟੀਆਂ ਗਈਆਂ। ਜਦੋਂ ਉਸ ਨੇ ਨੇਤ੍ਰ ਖੋਲ੍ਹੇ ਤਾਂ ਕਮਰੇ ਵਿਚ ਸੂਰਜ ਦੀ ਉਹੋ ਹੀ ਇਕੋ ਇਕ ਕਿਰਨ ਉਸ ਦੇ ਸਾਰੀ ਉਮਰ ਦੇ ਇਕੱਤ੍ਰ ਕੀਤੇ ਹੋਏ ਸੋਨੇ ਤੇ ਪੈ ਰਹੀ ਸੀ ਤੇ ਚਮਕਾ ਰਹੀ ਸੀ।

ਸਾਨੂੰ ਨਹੀਂ ਪਤਾ ਜੋ ਮਾਇਆ ਦਾਸ ਦੀ ਉਸ ਰਾਤ ਅੱਖ ਲੱਗੀ ਵੀ ਜਾਂ ਨਹੀਂ, ਪਰ ਇਹ ਆਖ ਸਕਦੇ ਹਾਂ ਜੋ ਸੁੱਤਿਆਂ ਜਾਗਦਿਆਂ ਉਸ ਦੇ ਮਨ ਦੀ ਦਸ਼ਾ ਜ਼ਰੂਰ ਉਸ ਬੱਚੇ ਵਾਂਗ ਸੀ, ਜਿਸ ਦੇ ਨਾਲ ਇਹ ਇਕਰਾਰ ਕੀਤਾ ਗਿਆ ਹੋਵੇ ਜੋ ਦਿਨ ਚੜ੍ਹੇ ਉਸ ਨੂੰ ਕੋਈ ਨਵਾਂ ਖਿਡੌਣਾ ਮਿਲੇਗਾ।

ੜ.

ਅਜੇ ਪਹਾੜੀਆਂ ਤੇ ਲੋ ਵੀ ਨਹੀਂ ਸੀ ਹੋਈ ਜੋ ਮਾਇਆ ਦਾਸ ਜਾਗ ਪਿਆ ਤੇ ਬਿਸਤਰੇ ਵਿਚੋਂ ਬਾਹਵਾਂ ਬਾਹਰ ਪਸਾਰ ਕੇ ਲਾਗੇ ਪਈਆਂ ਚੀਜ਼ਾਂ ਨੂੰ ਛੋਹਣ ਲੱਗ ਪਿਆ ਤਾਂ ਜੁ ਵੇਖੇ ਜੋ ਉਸ ਓਪਰੇ ਜੀਵ ਦੀ ਬਖ਼ਸ਼ੀ ਹੋਈ ਸ਼ਕਤੀ ਉਸ ਵਿਚ ਆ ਗਈ ਹੈ ਜਾਂ ਨਹੀਂ। ਉਸ ਨੇ ਨਾਲ ਦੀ ਕੁਰਸੀ ਤੇ ਉਂਗਲ ਲਾਈ, ਹੋਰ ਚੀਜ਼ਾਂ ਨੂੰ ਵੀ ਛੋਹਿਆ ਪਰ ਉਸ ਦੀ ਨਿਰਾਸਤਾ ਦੀ ਕੋਈ ਹੱਦ ਨਾ ਰਹੀ, ਜਦੋਂ ਉਸ ਨੇ ਵੇਖਿਆ ਜੋ ਉਨ੍ਹਾਂ ਚੀਜ਼ਾਂ ਵਿਚ ਕੋਈ ਬਦਲੀ

ਨਹੀਂ ਹੋਈ ।

ਹੁਣ ਤਾਂ ਉਹ ਸ਼ੱਕ ਕਰਨ ਲੱਗ ਪਿਆ, ਜੋ ਉਸ ਨੇ ਉਸ ਨੂਰਾਨੀ ਜੀਵ ਨੂੰ ਸੁਪਨੇ ਵਿਚ ਹੀ ਵੇਖਿਆ ਸੀ, ਜਾਂ ਉਸ ਨੇ ਕੂੜੇ ਲਾਰੇ ਲਾ ਕੇ ਉਸ ਧੋਖਾ ਹੀ ਦਿੱਤਾ ਹੈ ।

ਉਫ਼ ! ਇਤਨੀ ਤੀਬਰ ਆਸ ਦੇ ਮਗਰੋਂ ਜੇ ਕਦੇ ਉਸ ਨੂੰ ਫਿਰ ਅੱਗੇ ਵਾਂਗ ਹੀ ਮਾਇਆ ਇਕਤ੍ਰ ਕਰਨ ਲਈ ਧੰਦਾ ਕਰਨਾ ਪਿਆ ਤਾਂ ਇਸ ਤੋਂ ਵੱਧ ਕੇ ਉਸ ਲਈ ਹੋਰ ਕਿਹੜੀ ਔਕੜ ਹੋ ਸਕਦੀ ਹੈ ।

ਅਜੇ ਪਹੁ ਫੁਟੀ ਹੀ ਸੀ ਤੇ ਸੂਰਜ ਦੀਆਂ ਕਿਰਨਾਂ ਨਹੀਂ ਨਿਕਲੀਆਂ ਸਨ, ਪਰ ਮਾਇਆ ਦਾਸ ਇਹ ਸਮਝ ਜੋ ਉਸ ਦੀਆਂ ਸਾਰੀਆਂ ਆਸਾਂ ਤੇ ਪਾਣੀ ਫਿਰ ਗਿਆ ਹੈ, ਉਦਾਸ ਚਿਤ ਮੰਜੇ ਤੇ ਪਲਸੇਟੇ ਮਾਰਦਾ ਰਿਹਾ । ਇਤਨੇ ਵਿਚ ਸੂਰਜ ਦੀ ਪਹਿਲੀ ਕਿਰਨ ਬਾਰੀ ਵਿਚੋਂ ਆ ਉਸ ਦੇ ਸਿਰ ਦੇ ਉਤੇ ਛਤ ਤੇ ਜਾ ਪਈ । ਹੁਣ ਇਸ ਨੂੰ ਇਉਂ ਭਾਸਿਆ ਜੋ ਇਸ ਇਕ ਨਿੱਕੀ ਸੁਨਹਿਰੀ ਕਿਰਨ ਦੀ ਲਿਸ਼ਕ ਨੇ ਉਸ ਦੇ ਬਿਸਤਰੇ ਦੀ ਚਿੱਟੀ ਚਾਦਰ ਨੂੰ ਓਪਰੀ ਤਰ੍ਹਾਂ ਚਮਕਾ ਦਿੱਤਾ ਹੈ । ਜਦੋਂ ਉਸ ਨੇ ਗਹੁ ਨਾਲ ਵੇਖਿਆ ਤਾਂ ਇਹ ਵੇਖ ਕੇ ਉਸ ਦੀ ਹੈਰਾਨੀ ਦੀ ਕੋਈ ਹੱਦ ਹੀ ਨਾ ਰਹੀ ਜੋ ਇਹ ਚਾਦਰ ਕੱਪੜੇ ਦੀ ਨਹੀਂ ਸੀ, ਸਗੋਂ ਅਸਲੀ ਪਾਸੇ ਦੇ ਸੋਨੇ ਦੀ ਡਾਢੀ ਕਾਰੀਗਰੀ ਨਾਲ ਮਹੀਨ ਬੁਣੀ ਹੋਈ ਜ਼ਾਲੀ ਸੀ । ਠੀਕ ਪਹਿਲੀ ਕਿਰਨ ਦੇ ਨਾਲ ਹੀ ਉਹ ਸ਼ਕਤੀ ਆ ਗਈ ਸੀ ।

ਖ਼ੁਸ਼ੀ ਵਿਚ ਕੱਪੜਿਆਂ ਤੋਂ ਬਾਹਰ ਹੋ ਮਾਇਆ ਦਾਸ ਬਿਸਤਰੇ ਤੋਂ ਉਠ ਕੇ ਦੌੜ ਦੌੜ ਕਮਰੇ ਵਿਚ ਪਈਆਂ ਹੋਰ ਚੀਜ਼ਾਂ ਨੂੰ ਛੋਹਣ ਲੱਗਾ । ਉਸ ਨੇ ਇਕ ਪਾਵੇ ਤੇ ਹੱਥ ਲਾਇਆ ਤੇ ਉਹ ਉਸੇ ਵੇਲੇ ਹੀ ਸੋਨੇ ਦਾ ਹੋ ਗਿਆ । ਆਪਣੇ ਇਸ ਕੌਤਕ ਨੂੰ ਚੰਗੀ ਤਰ੍ਹਾਂ ਵੇਖਣ ਲਈ ਜਦੋਂ ਉਸ ਨੇ ਬਾਰੀ ਦੇ ਅਗੋਂ ਚਿਕ ਚੁਕੀ,

ਇਹ ਉਸ ਦੇ ਹੱਥ ਵਿਚ ਹੀ ਸੋਨੇ ਦੀ ਹੋ ਗਈ । ਮੇਜ਼ ਦੇ ਉਤੋਂ ਉਸ ਨੇ ਇਕ ਪੁਸਤਕ ਚੁਕੀ, ਹੱਥ ਲਾਉਣ ਦੀ ਦੇਰੀ ਸੀ ਜੋ ਉਹ ਇਹੋ ਜਿਹੀ ਸੁੰਦਰ ਸੁਨਹਿਰੀ ਜਿਲਦ ਵਾਲੀ ਪੋਥੀ ਬਣ ਗਈ, ਜਿਹੋ ਜਿਹੀਆਂ ਅੱਜ ਕਲ ਕਿਧਰੇ ਨਹੀਂ ਵੇਖੀਦੀਆਂ। ਜਦੋਂ ਉਸ ਨੇ ਉਂਗਲ ਨਾਲ ਪੱਤਰੇ ਪਰਤੇ ਤਾਂ ਉਸ ਨੂੰ ਪਤਾ ਲੱਗਾ ਜੋ ਉਹ ਸਾਰੇ ਹੀ ਸੋਨੇ ਦੇ ਪੱਤਰੇ ਹੋ ਗਏ ਹਨ, ਜਿਨ੍ਹਾਂ ਤੋਂ ਕੁਝ ਵੀ ਨਹੀਂ ਸੀ ਪੜ੍ਹਿਆ ਜਾਂਦਾ । ਛੇਤੀ ਛੇਤੀ ਉਹ ਕੱਪੜਿਆਂ ਤੇ ਆਪਣੇ ਆਪ ਨੂੰ ਸੁਨਹਿਰੀ ਪੋਸ਼ਾਕ ਵਿਚ ਜਿਹੜੀ ਭਾਵੇਂ ਅੱਗੇ ਵਾਂਗ ਹੀ ਮੁਲਾਇਮ ਸੀ, ਪਰ ਭਾਰੀ ਜ਼ਰੂਰ ਹੋ ਗਈ ਸੀ, ਵੇਖ ਕੇ ਡਾਢਾ ਪ੍ਰਸੰਨ ਹੋਇਆ।

ਉਸ ਨੇ ਜੇਬ ਵਿਚੋਂ ਆਪਣਾ ਰੁਮਾਲ ਕੱਢਿਆ, ਜਿਹੜਾ ਸੋਨੀ ਦੇ ਹੱਥ ਦਾ ਬੁਣਿਆ ਸੀ, ਉਹ ਵੀ ਹੋਰਨਾਂ ਚੀਜ਼ਾਂ ਵਾਂਗ ਹੀ ਸੋਨੇ ਦਾ ਬਣ ਗਿਆ ਸੀ ਤੇ ਪਿਆਰੀ ਬੱਚੀ ਦੇ ਹੱਥ ਦੇ ਹਾਸ਼ੀਏ ਦੇ ਤਰੋਪੇ ਵੀ ਤਿੱਲੇ ਵਿਚ ਭਰੇ ਹੋਏ ਦਿੱਸਦੇ ਸਨ । ਭਾਵੇਂ ਕੁਝ ਵੀ ਹੋਵੇ ਇਸ ਅਖ਼ੀਰੀ ਤਬਦੀਲੀ ਨੇ ਉਸ ਨੂੰ ਪ੍ਰਸੰਨ ਨ ਕੀਤਾ, ਉਹ ਚਾਹੁੰਦਾ ਸੀ ਜੋ ਬੱਚੀ ਦੇ ਹੱਥ ਦਾ ਬਣਿਆ ਹੋਇਆ ਰੁਮਾਲ ਉਸੇ ਤਰ੍ਹਾਂ ਰਹਿੰਦਾ, ਜਿਸ ਤਰ੍ਹਾਂ ਉਸ ਨੇ ਪਿਤਾ ਦੇ ਗੋਡੇ ਚੜ੍ਹ ਪਿਆਰ ਭਰੇ ਹੱਥਾਂ ਨਾਲ ਉਸ ਦੇ ਹੱਥ ਵਿਚ ਦਿੱਤਾ ਸੀ । ਪਰ ਮਾਇਆ ਦਾਸ ਇਹੋ ਜਿਹਾ ਬੰਦਾ ਨਹੀਂ ਸੀ ਜੋ ਇਸ ਰਤੀ ਕੁ ਗੱਲ ਲਈ ਤੰਗ ਪਿਆ ਹੋਵੇ । ਜੇਬ ਵਿਚੋਂ ਐਨਕਾਂ ਕੱਢ ਕੇ ਲਾਈਆਂ ਤਾਂ ਜੋ ਆਪਣੇ ਇਨ੍ਹਾਂ ਕੌਤਕਾਂ ਨੂੰ ਚੰਗੀ ਤਰ੍ਹਾਂ ਵੇਖ ਸਕੇ।

ਉਨ੍ਹੀਂ ਦਿਨੀਂ ਐਨਕਾਂ ਹਰ ਕਿਸੇ ਦੇ ਲਾਉਣ ਲਈ ਨਹੀਂ ਬਣੀਆਂ ਸਨ । ਕੇਵਲ ਰਾਜੇ ਮਹਾਰਾਜੇ ਹੀ ਇਹ ਪਹਿਨਦੇ ਹੁੰਦੇ ਸਨ । ਭਾਵੇਂ ਇਹ ਸ਼ੀਸ਼ੇ ਬੜੇ ਵਧੀਆ ਸਨ, ਪਰ ਹੁਣ ਮਾਇਆ ਦਾਸ ਨੂੰ ਇਨ੍ਹਾਂ ਵਿਚੋਂ ਕੁਝ ਵੀ ਵਿਖਾਈ ਨਹੀਂ ਦਿੰਦਾ ਸੀ । ਜਦੋਂ

ਉਸ ਨੇ ਉਤਾਰ ਕੇ ਵੇਖਿਆ ਤਾਂ ਉਹ ਸ਼ੀਸ਼ੇ ਹੀ ਨਹੀਂ ਸਨ, ਸਗੋਂ ਪੀਲੇ ਸੋਨੇ ਦੇ ਟੋਟੇ ਸਨ। ਭਾਵੇਂ ਸੋਨੇ ਕਰ ਕੇ ਹੁਣ ਉਹ ਵਡਮੁੱਲੀ ਸੀ ਪਰ ਐਨਕ ਦੇ ਕੰਮ ਲਈ ਹੁਣ ਕੌਡੀਓਂ ਵੀ ਖੋਟੀ ਸੀ। ਮਾਇਆ ਦਾਸ ਕੁਝ ਥੋੜ੍ਹਾ ਜਿਹਾ ਘਬਰਾਇਆ ਜੋ ਬੇ-ਸ਼ੁਮਾਰ ਦੌਲਤ ਦੇ ਹੁੰਦਿਆਂ ਉਸ ਨੂੰ ਮੁੜ ਕਦੇ ਕੰਮ ਦੇਣ ਵਾਲੀਆਂ ਐਨਕਾਂ ਨਹੀਂ ਹੋ ਸਕਣਗੀਆਂ।

ਕੁਝ ਵਿਚਾਰ ਦੇ ਮਗਰੋਂ ਉਹ ਆਪਣੇ ਦਿਲ ਵਿਚ ਆਖਣ ਲੱਗਾ, "ਜਿਥੇ ਇਤਨਾ ਲਾਭ ਹੋਇਆ ਹੈ, ਜੇ ਥੋੜ੍ਹੀ ਜਿਤਨੀ ਔਕੜ ਆ ਗਈ ਤਾਂ ਕੀ ਡਰ ਹੈ। ਇਸ ਸ਼ਕਤੀ ਦੇ ਪ੍ਰਾਪਤ ਕਰਨ ਲਈ ਜੇ ਅੱਖਾਂ ਦੀ ਨਹੀਂ ਤਾਂ ਐਨਕਾਂ ਦੀ ਕੁਰਬਾਨੀ ਤਾਂ ਵੱਡੀ ਮਾਮੂਲੀ ਗੱਲ ਹੈ। ਮਾਮੂਲੀ ਕੰਮਾਂ ਲਈ ਤਾਂ ਮੇਰੀਆਂ ਅੱਖਾਂ ਕੰਮ ਦਿੰਦੀਆਂ ਰਹਿਣਗੀਆਂ, ਬਾਕੀ ਪੜ੍ਹਨ ਲਿਖਣ ਲਈ ਸੋਨੀ ਛੇਤੀ ਹੀ ਵੱਡੀ ਹੋ ਕੇ ਮੇਰੀ ਸਹਾਇਤਾ ਕਰਨ ਲੱਗ ਪਏਗੀ।

ਓਏ ਤੂੰ ਰਾਜਾ ਏਂ ਕੁਲ ਦੁਨੀਆਂ ਦਾ, ਮਿਲ ਗਿਆ ਤੈਨੂੰ ਸੁੱਚਾ ਵਰ!
ਜਿਸ ਦੇ ਪਿਛੇ ਫਿਰੇ ਜ਼ਮਾਨਾ, ਉਸ ਦੀ ਰੁਲ ਪਈ ਤੇਰੇ ਘਰ!
ਜਿਸ ਸੋਨੇ ਦੀ ਮਿਲਦੀ ਸੋ ਨਾ, ਓਹ ਤੇਰੀ ਅੱਖਾਂ ਦਾ ਨੂਰ!
ਫੁੱਲਾਂ ਦੀ ਖ਼ੁਸ਼ਬੂ ਦੀ ਖ਼ਾਤਰ, ਕੰਡਿਆਂ ਦੀ ਪਰਵਾਹ ਨ ਕਰ!

ਸਿਆਣਾ ਰਾਜਾ ਮਾਇਆ ਦਾਸ ਆਪਣੇ ਇਸ ਭਾਗਾਂ ਤੇ ਇਤਨਾ ਪ੍ਰਸੰਨ ਸੀ ਜੋ ਉਸ ਨੂੰ ਇਉਂ ਭਾਸਦਾ ਸੀ ਜੋ ਮਹਿਲ ਇਕ ਤੰਗ ਥਾਂ ਹੈ ਤੇ ਉਹ ਉਥੇ ਮਿਟ ਨਹੀਂ ਸਕਦਾ। ਇਸ ਲਈ ਉਹ ਥਲੇ ਉਤਰਿਆ ਤੇ ਇਹ ਵੇਖ ਕੇ ਜੋ ਪਉੜੀਆਂ ਦਾ ਡੰਡਾ ਜਿਸ ਉਤੇ ਉਸ ਨੇ ਹੱਥ ਰੱਖਿਆ ਹੈ, ਸੋਨੇ ਦਾ ਹੋ ਗਿਆ ਹੈ, ਹੱਸਿਆ। ਉਸ ਨੇ ਕੁੰਡੀ ਖੋਲ੍ਹੀ ਜਿਹੜੀ ਇਕ ਮਿੰਟ ਪਹਿਲਾਂ ਤਾਂ ਪਿਤਲ ਦੀ ਸੀ, ਪਰ ਹੁਣ ਉਸ ਦੇ ਹੱਥ ਲਗਣ ਨਾਲ ਸੋਨੇ ਦੀ ਹੋ ਗਈ ਸੀ ਤੇ ਬਾਗ ਵਿਚ ਜਾ ਵੜਿਆ। ਇਥੇ

ਉਸ ਦੀ ਨਜ਼ਰ ਬੂਟਿਆਂ ਤੇ ਪਈ, ਜਿਨ੍ਹਾਂ ਨਾਲ ਕਿਧਰੇ ਖਿੜੇ ਫੁਲ ਤੇ ਕਿਧਰੇ ਬੰਦ ਕਲੀਆਂ ਲਗੀਆਂ ਹੋਈਆਂ ਸਨ। ਅੰਮ੍ਰਿਤ ਵੇਲੇ ਦੀ ਹਵਾ ਵਿਚ ਉਨ੍ਹਾਂ ਦੀ ਡਾਢੀ ਭਿੰਨੀ ਭਿੰਨੀ ਸੁਗੰਧੀ ਸੀ ਤੇ ਇਨ੍ਹਾਂ ਕੋਲੋਂ ਵਧ ਕੇ ਸੰਸਾਰ ਵਿਚ ਹੋਰ ਕੋਈ ਸ਼ੈ ਸੁੰਦਰ ਨਹੀਂ ਸੀ ਜਾਪਦੀ, ਪਰੰਤੂ ਆਪਣੀ ਸਮਝ ਅਨੁਸਾਰ ਮਾਯਾ ਦਾਸ ਨੂੰ ਇਕ ਹੋਰ ਢੰਗ ਪਤਾ ਸੀ, ਜਿਸ ਦਵਾਰੇ ਉਹ ਇਨ੍ਹਾਂ ਫੁਲਾਂ ਨੂੰ ਵਧੀਕ ਕੀਮਤੀ ਬਣਾ ਸਕਦਾ ਸੀ। ਉਸ ਨੇ ਬਾਗ ਵਿਚ ਦੌੜ ਲਾਉਣੀ ਸ਼ੁਰੂ ਕਰ ਦਿਤੀ ਤਾਂ ਜੁ ਉਸ ਦੇ ਜਾਦੂ ਦੇ ਅਸਰ ਵਾਲੀ ਛੋਹ ਤੋਂ ਕੋਈ ਬੂਟਾ ਵੀ ਖਾਲੀ ਨ ਰਹਿ ਜਾਏ। ਬਸ ਸਾਰੇ ਫੁੱਲ ਤੇ ਕਲੀਆਂ ਸਗੋਂ ਉਨ੍ਹਾਂ ਦੇ ਅੰਦਰ ਬੈਠੇ ਭੰਵਰ ਵੀ ਉਸ ਦੀ ਛੋਹ ਦੇ ਕਾਰਨ ਕੰਚਨ ਹੋ ਗਏ। ਇਤਨੇ ਵਿਚ ਪ੍ਰਸ਼ਾਦ ਦਾ ਵੇਲਾ ਹੋ ਗਿਆ ਤੇ ਅੰਮ੍ਰਿਤ ਵੇਲੇ ਦੀ ਹਵਾ ਵਿਚ ਦੌੜ ਭੱਜ ਕਰਦੇ ਉਸ ਨੂੰ ਭੁਖ ਵੀ ਚੰਗੀ ਲਗੀ ਹੋਈ ਸੀ, ਇਸ ਲਈ ਕਾਹਲੀ ੨ ਪ੍ਰਸ਼ਾਦ ਦੇ ਅਸਥਾਨ ਤੇ ਪੁਜਾ। ਅਜੇ ਸੋਨੀ ਉਥੇ ਨਹੀਂ ਪੁਜੀ ਸੀ, ਇਸ ਲਈ ਰਾਜੇ ਨੇ ਇਕ ਨੌਕਰ ਨੂੰ ਭੇਜਿਆ ਜੋ ਉਸ ਨੂੰ ਬੁਲਾ ਕੇ ਲੈ ਆਵੇ ਤੇ ਮੇਜ਼ ਦੇ ਦਵਾਲੇ ਬਹਿ ਕੇ ਲਗਾ ਆਪ ਉਸ ਦੀ ਉਡੀਕ ਕਰਨ। ਅਜੇ ਬੈਠੇ ਨੂੰ ਥੋੜਾ ਚਿਰ ਹੀ ਹੋਇਆ ਸੀ ਜੋ ਉਸ ਦੇ ਕੰਨਾਂ ਵਿਚ ਸੋਨੀ ਦੇ ਰੋਣ ਦੀ ਅਵਾਜ਼ ਪਈ ਤੇ ਉਹ ਤ੍ਰਬਕ ਕੇ ਉਠ ਖਲੋਤਾ। ਇਸ ਗਲ ਨੇ ਉਸ ਨੂੰ ਵੱਡਾ ਹੈਰਾਨ ਕਰ ਦਿਤਾ, ਕਿਉਂ ਜੋ ਸੋਨੀ ਉਹਨਾਂ ਕੁੜੀਆਂ ਵਿਚੋਂ ਇਕ ਸੀ ਜਿਹੜੀਆਂ ਸਦਾ ਹੀ ਖਿੜੇ ਮਥੇ ਹਸੂੰ ਹਸੂੰ ਕਰਦੀਆਂ ਰਹਿੰਦੀਆਂ ਹਨ ਤੇ ਜਿਨ੍ਹਾਂ ਨੂੰ ਇਹ ਪਤਾ ਹੀ ਨਹੀਂ ਜੋ ਰੋਣਾ ਕਿਸ ਨੂੰ ਆਖਦੇ ਹਨ। ਅਜ ਦੇ ਦਿਨ ਜਦੋਂ ਮਾਇਆ ਦਾਸ ਆਪਣੀ ਨਵੀਂ ਸ਼ਕਤੀ ਦੇ ਕਰਕੇ ਵਡਾ ਹੀ ਪ੍ਰਸੰਨ ਬੈਠਾ ਸੀ, ਇਸ ਕੁੜੀ ਦੇ ਰੋਣ ਦੀ ਅਵਾਜ਼ ਕਰਕੇ ਉਸ ਦਾ ਦਿਲ ਧੜਕਣ ਲਗ ਪਿਆ। ਇਤਨੇ ਵਿਚ ਰੋਂਦੀ ਰੋਂਦੀ

ਸੋਨੀ ਵੀ ਕਮਰੇ ਵਿਚ ਪੁਜ ਗਈ। ਉਸਨੂੰ ਵੇਖ ਕੇ ਮਾਇਆ ਦਾਸ ਨੇ ਪਿਆਰ ਨਾਲ ਆਖਿਆ, "ਕਿਉਂ ਪੁਤ੍ਰੀ ਸੋਨੀ ਕੀ ਗਲ ਹੈ ਜੋ ਅਜ ਖੁਸ਼ੀ ਦੇ ਦਿਨ ਤੂੰ ਸਵੇਰੇ ਸਵੇਰੇ ਹੀ ਰੋਣ ਲਗ ਪਈ ਏਂ?"

ਸੋਨੀ ਨੇ ਆਪਣੀਆ ਅੱਖਾਂ ਰੁਮਾਲ ਨਾਲ ਪੂੰਜਦੇ ਹੋਏ ਆਪਣਾ ਨਿੱਕਾ ਜਿਹਾ ਹੱਥ ਅਗੇ ਕੀਤਾ, ਜਿਸ ਵਿਚ ਇਕ ਗੁਲਾਬ ਦਾ ਫੁੱਲ ਸੀ ਜਿਸ ਨੂੰ ਹੁਣੇ ਹੀ ਰਾਜੇ ਹੁਰੀ ਸੋਨੇ ਦਾ ਬਣਾ ਆਏ ਸਨ।

ਪਿਤਾ ਨੇ ਖਿੜ ਖਿੜ ਹੱਸ ਕੇ ਆਖਿਆ, "ਕਿਹਾ ਹੀ ਸੋਹਣਾ ਹੈ ਤੇ ਇਸ ਸੁਨਹਿਰੀ ਫੂਲ ਵਿਚ ਰੋਣੇ ਦੀ ਕੀ ਗਲ ਹੈ?"

ਭੁਸਕੋਰੇ ਭਰਦਿਆਂ ਹੋਇਆ ਸੋਨੀ ਨੇ ਆਖਿਆ, "ਪਾਪਾ ਜੀ ! ਤੁਸਾਂ ਵੇਖਿਆ ਨਹੀਂ, ਇਹ ਸੋਹਣਾ ਨਹੀਂ ਹੈ, ਇਹੋ ਜਿਹਾ ਭੈੜਾ ਫੁਲ ਤਾਂ ਅਜ ਤੋੜੀ ਮੈਂ ਕਦੇ ਵੇਖਿਆ ਹੀ ਨਹੀਂ। ਕੱਪੜੇ ਪਾਉਂਦਿਆਂ ਹੀ ਮੈਂ ਦੌੜ ਕੇ ਬਾਗ਼ ਵਲ ਗਈ ਤਾਂ ਜੁ ਤੁਹਾਡੇ ਲਈ ਫੁਲ ਚੁਣ ਲਿਆਵਾਂ, ਪਰ ਮੈਂ ਕੀ ਦਸਾਂ, ਰਬ ਜਾਣੇ ਕੀ ਕਹਿਰ ਹੋ ਗਿਆ ਹੈ, ਜੋ ਸਾਰੇ ਫੁਲ ਜਿਹੜੇ ਇਹੋ ਜਿਹੇ ਸੁੰਦਰ ਖਿੜਦੇ ਤੇ ਸੁਗੰਧੀ ਦਿਤਾ ਕਰਦੇ ਸਨ, ਅਜ ਸੁੱਕੇ ਸੜੇ ਪਏ ਸਨ। ਔਹ ਵੇਖੋ ਖਾਂ, ਸਾਰੇ ਇਹੋ ਜਿਹੇ ਪੀਲੇ ਹੋਏ ਪਏ ਹਨ ਤੇ ਨਾਉਂ ਮਾਤ੍ਰ ਵੀ ਸੁਗੰਧੀ ਨਹੀਂ ਦਿੰਦੇ, ਖਬਰੇ ਕੀ ਹੋ ਗਿਆ ਹੈ!"

ਮਾਇਆ ਦਾਸ ਨੇ ਜਿਸ ਨੂੰ ਇਸ ਗਲ ਦੇ ਮੰਨਣ ਵਿਚ ਸ਼ਰਮ ਆਉਂਦੀ ਸੀ ਜੋ ਇਸ ਸਾਰੀ ਤਬਦੀਲੀ ਦਾ ਕਾਰਨ, ਜਿਸ ਨੇ ਉਸ ਬੱਚੀ ਦੇ ਮਸੂਮ ਦਿਲ ਨੂੰ ਇਤਨਾ ਦੁਖੀ ਕੀਤਾ ਹੈ, ਉਹ ਆਪ ਹੀ ਹੈ, ਹੌਲੇ ਜਿਹੇ ਆਖਿਆ, "ਵਾਹ ਝਲੀਏ ਕੁੜੀਏ ! ਇਸੇ ਕਰਕੇ ਪਈ ਰੋਂਦੀ ਹੈਂ ! ਬਹਿ ਕੇ ਰੋਟੀ ਖਾ ਲੈ, ਤੈਨੂੰ ਛੇਤੀ ਹੀ ਪਤਾ ਲਗ ਜਾਵੇਗਾ ਜੋ ਇਹੋ ਜਿਹਾ ਸੁਨਹਿਰੀ ਫੁਲ ਜਿਹੜਾ ਸੈਂਕੜੇ ਸਾਲ ਇਸੇ ਤਰ੍ਹਾਂ ਚਮਕਦਾ ਰਹੇਗਾ, ਉਸ ਮਾਮੂਲੀ ਫੁਲ

ਕੋਲੋਂ ਜਿਹੜਾ ਇਕ ਦਿਨ ਵਿਚ ਹੀ ਖਰਾਬ ਹੋ ਜਾਂਦਾ ਹੈ, ਹਜ਼ਾਰਾਂ ਗੁਣਾ ਚੰਗਾ ਹੈ!''

ਸੋਨੀ ਨੇ ਘ੍ਰਿਣਾ ਨਾਲ ਫੁੱਲ ਨੂੰ ਹਥੋਂ ਪਰੇ ਸੁਟਦਿਆਂ ਕਿਹਾ, ''ਮੈਂ ਇਨ੍ਹਾਂ ਨੂੰ ਕੀ ਕਰਾਂ ?''

ਵਿੱਲਾ ਵਲੂ ਦੇ ਮਾਇਆ ਦਾਸ ਨੇ ਸੋਨੀ ਨੂੰ ਆਪਣੇ ਕੋਲ ਇਕ ਉੱਚੀ ਕੁਰਸੀ ਤੇ ਬਿਠਾ ਲਿਆ ਤੇ ਨੌਕਰਾਂ ਨੇ ਪਰਸ਼ਾਦ ਅਗੇ ਲਿਆ ਰਖਿਆ।

ਰਾਜੇ ਨੇ ਚਾਹ ਦੀ ਪਿਆਲੀ ਭਰਨ ਲਈ ਚਾਹਦਾਨੀ ਚੁਕੀ, ਪਰ ਉਸ ਦੇ ਹਥਾਂ ਵਿਚ ਹੀ ਉਹ ਸੋਨੇ ਦੀ ਹੋ ਗਈ।

ਇਹ ਵੇਖ ਕੇ ਉਹ ਸੋਚਣ ਲਗਾ ਜੋ ਹੁਣ ਇਨ੍ਹਾਂ ਭਾਂਡਿਆਂ ਨੂੰ ਰਖਾਂਗਾ ਕਿਥੇ, ਹਰ ਇਕ ਚੀਜ਼ ਸੋਨੇ ਦੀ ਹੁੰਦੀ ਜਾਂਦੀ ਹੈ, ਰਸੋਈ ਵਿਚ ਤਾਂ ਇਨ੍ਹਾਂ ਦੇ ਚੁਰਾਏ ਜਾਣ ਦਾ ਹਰ ਵੇਲੇ ਤੌਖਲਾ ਹੀ ਰਹੇਗਾ।

ਇਨ੍ਹਾਂ ਵਿਚਾਰਾਂ ਵਿਚ ਹੀ ਉਸ ਨੇ ਚਾਹ ਦੀ ਇਕ ਚਮਚ ਭਰ ਕੇ ਮੂੰਹ ਨੂੰ ਲਾਈ। ਅਜੇ ਹੋਠਾਂ ਨਾਲ ਛੋਹੀ ਹੀ ਸੀ ਜੋ ਪਿਘਲਿਆ ਹੋਇਆ ਸੋਨਾ ਹੋਕੇ ਸਖਤ ਹੋ ਗਈ। ਮਾਇਆ ਦਾਸ ਨੇ ਰਤੀ ਕੁ ਘਬਰਾ ਕੇ ਆਖਿਆ, ''ਹੈਂ, ਇਹ ਕੀ ?'' ਸੋਨੀ ਨੇ ਪਿਤਾ ਵਲ ਦੇਖ ਕੇ ਆਖਿਆ, ''ਕਿਉਂ ਪਿਤਾ ਜੀ ਕੀ ਹੋਇਆ ਹੈ ?'' ''ਕੁਝ ਨਹੀਂ, ਕੁਝ ਨਹੀਂ ਤੂੰ ਆਪਣੇ ਦੁੱਧ ਦਾ ਗਲਾਸ ਪੀ ਲੈ, ਠੰਢਾ ਨ ਹੋ ਜਾਵੇ!'' ਛੇਤੀ ਛੇਤੀ ਉਸ ਨੇ ਇਕ ਅੰਡਾ ਚੁਕਿਆ ਤਾਂ ਜੁ ਕਾਹਲੀ ਕਾਹਲੀ ਮੂੰਹ ਵਿਚ ਪਾਏ, ਪਰ ਉਸ ਦੇ ਹਥ ਲਗਦਿਆਂ ਹੀ ਉਹ ਸੋਨੇ ਦਾ ਹੋ ਗਿਆ। ਹੁਣ ਤਾਂ ਉਸ ਨੂੰ ਫ਼ਿਕਰ ਪਿਆ ਜੋ ਖਾਧੇ ਬਿਨਾਂ ਜੀਵਾਂਗਾ ਕਿਵੇਂ ? ਇਕ ਗਰਮ ਗਰਮ ਆਲੂ ਛੇਤੀ ਛੇਤੀ ਮੂੰਹ ਵਿਚ ਪਾਇਆ ਜੋ ਸ਼ੈਦ ਸੋਨਾ ਹੋਣ ਤੋਂ ਪਹਿਲਾਂ ਹੀ ਸੰਘੋ ਉਤਰ ਜਾਏ, ਪਰ ਕੰਚਨ ਛੋਹ ਉਸ ਕੋਲੋਂ ਵੀ ਤੇਜ਼ ਸੀ,

ਉਸ ਦਾ ਮੂੰਹ ਆਲੂ ਨਾਲ ਨਹੀਂ, ਸਗੋਂ ਸੋਨੇ ਦੀ ਗਰਮ ਡਲੀ ਨਾਲ ਸੜ ਗਿਆ ਤੇ ਦਰਦ ਦੇ ਮਾਰੇ ਕੁਰਸੀ ਤੋਂ ਕੁਦ ਕੇ ਟੱਪਣ ਲਗ ਪਿਆ।

ਸੋਨੀ ਨੇ ਪਿਆਰ ਨਾਲ ਆਖਿਆ' "ਪਾਪਾ ਜੀ! ਕੀ ਹੋਇਆ ਹੈ? ਕੀ ਮੂੰਹ ਸਾੜ ਲਿਆ ਜੇ?"

ਮਾਇਆਂ ਦਾਸ ਨੇ ਡਾਢੇ ਦੁਖ ਨਾਲ ਆਖਿਆ, "ਪਿਆਰੀ ਸੋਨੀ, ਕੀ ਦਸਾਂ, ਪਤਾ ਨਹੀਂ ਤੇਰੇ ਪਾਪੇ ਨਾਲ ਕੀ ਬੀਤੇਗੀ।"

ਹੁਣ ਤਾਂ ਮਾਇਆ ਦਾਸ ਨੂੰ ਹੋਸ਼ ਆਈ ਕਿ ਇਕ ਗ਼ਰੀਬ ਤੋਂ ਗ਼ਰੀਬ ਮਜ਼ਦੂਰ ਵੀ ਜਿਹੜਾ ਸਾਰੀ ਦਿਹਾੜੀ ਮਜ਼ਦੂਰੀ ਕਰਨ ਮਗਰੋਂ ਸੰਧਿਆ ਵੇਲੇ ਹੀ ਇਕ ਬਾਜਰੇ ਦੀ ਰੋਟੀ ਤੇ ਪਾਣੀ ਦੇ ਛੰਨੇ ਨਾਲ ਢਿਡ ਭਰ ਲੈਂਦਾ ਹੈ, ਉਸ ਕੋਲੋਂ ਹਜ਼ਾਰਾਂ ਦਰਜੇ ਚੰਗਾ ਹੈ। ਸਵੇਰ ਵੇਲੇ ਦੀ ਭੁਖ ਲਗੀ ਹੋਈ ਹੈ, ਪਰ ਅੰਦਰ ਕੁਝ ਨਹੀਂ ਜਾ ਸਕਿਆ। ਸੰਧਿਆ ਨੂੰ ਕੀ ਹੋਵੇਗਾ? ਭੁਖ ਕਿਤਨੀ ਤੇਜ਼ ਹੋਵੇਗੀ ਪਰ ਉਦੋਂ ਵੀ ਕੁਝ ਨਹੀਂ ਖਾਧਾ ਜਾਣਾ। ਇਸ ਦਸ਼ਾ ਵਿਚ ਕਿਤਨੇ ਦਿਨ ਉਹ ਜੀ ਸਕੇਗਾ? "ਹਜ਼ਾਰਾਂ ਲਖਾਂ ਰੁਪਿਆਂ ਤੋਂ ਵੀ ਮੈਨੂੰ ਹੁਣ ਇਕ ਰੋਟੀ ਦਾ ਟੋਟਾ ਜਾਂ ਅੰਡਾ ਹਥ ਨਹੀਂ ਆ ਸਕਦਾ। ਕੀ ਸੰਸਾਰ ਵਿਚ ਸੋਨਾ ਹੀ ਸਭੋ ਕੁਝ ਹੈ?"

ਭਾਵੇਂ ਉਸ ਦੇ ਮਨ ਵਿਚ ਇਹ ਖ਼ਿਆਲ ਗੁਜ਼ਰ ਰਹੇ ਸਨ, ਪਰ ਤਾਂ ਵੀ ਅਜੇ ਇਤਨੀ ਮਾਮੂਲੀ ਗਲ ਬਦਲੇ ਇਸ ਸ਼ਕਤੀ ਨੂੰ ਛਡਣ ਲਈ ਤਿਆਰ ਨਹੀਂ ਸੀ, ਪਰ ਭੁੱਖ ਡਾਢੀ ਲਗੀ ਹੋਈ ਸੀ, ਹੁਣ ਕਰੇ ਕੀ? ਇਸੇ ਘਬਰਾਹਟ ਵਿਚ ਉਸ ਦੇ ਮੂੰਹ ਵਿਚੋਂ ਚੀਕ ਨਿਕਲ ਗਈ। ਨਿੱਕੀ ਸੋਹਣੀ ਹੈਰਾਨ ਸੀ ਜੋ ਉਸ ਦੇ ਪਾਪੇ ਨੂੰ ਅਜ ਕੀ ਹੋ ਗਿਆ ਹੈ, ਆਰਾਮ ਨਾਲ ਪਰਸ਼ਾਦ ਕਿਉਂ ਨਹੀਂ ਛਕਦਾ, ਕੁਝ ਚਿਰ ਤਾਂ ਉਸ ਦੇ ਮੂੰਹ ਵਲ ਤਕਦੀ ਰਹੀ, ਫਿਰ ਉਸ ਦੇ ਦੁਖ ਨੂੰ ਨਾ ਸਹਾਰਦੀ ਹੋਈ ਕੁਰਸੀ ਤੋਂ ਉਠੀ ਤੇ ਦੌੜ ਕੇ ਉਸ

ਦੇ ਗੋਡਿਆਂ ਵਿਚ ਪਿਆਰ ਨਾਲ ਆਪਣੀਆਂ ਨਿਕੀਆਂ ਨਿਕੀਆਂ ਬਾਹਵਾਂ ਪਾ ਲਈਆਂ। ਉਸ ਨੇ ਝੁਕ ਕੇ ਉਸ ਦੇ ਮਥੇ ਨੂੰ ਚੁੰਮਿਆ ਤੇ ਇਹ ਸਮਝ ਕੇ ਜੋ ਇਸ ਬੱਚੀ ਦਾ ਪ੍ਰੇਮ ਕੰਚਨ ਛੋਹ ਤੋਂ ਹਜ਼ਾਰਾਂ ਦਰਜੇ ਵਧ ਕੀਮਤੀ ਹੈ, ਬੋਲਿਆ, "ਮੇਰੀ ਲਾਡਲੀ ਲਾਡਲੀ ਸੋਨੀ !!"

ਪਰ ਸੋਨੀ ਨੇ ਕੋਈ ਉਤਰ ਨਾ ਦਿਤਾ।

ਹਾਏ ਕਹਿਰ ! ਇਹ ਕੀ ਹੋ ਗਿਆ ਹੈ, ਉਸ ਓਪਰੇ ਜੀਵਨ ਦਾ ਵਰ ਕਿਤਨਾ ਕੁ ਹਾਨੀਕਾਰਕ ਸੀ। ਮਾਇਆ ਦਾਸ ਦੇ ਹੋਠਾਂ ਨੇ ਸੋਨੀ ਦੇ ਮਥੇ ਨੂੰ ਛੋਹਿਆ ਹੀ ਸੀ ਜੋ ਸੋਨੀ ਹੋਰ ਦੀ ਹੋਰ ਹੋ ਗਈ। ਉਸ ਦਾ ਗੁਲਾਬ ਦੇ ਫੁੱਲ ਵਾਂਗੂੰ ਖਿੜਿਆ ਹੋਇਆ ਲਾਲ ਮੁੱਖੜਾ ਇਕ ਅੱਖ ਦੇ ਫਰਕਨ ਵਿਚ ਹੀ ਪੀਲਾ ਹੋ ਗਿਆ ਸੀ ਤੇ ਪੀਲੀਆਂ ਪੀਲੀਆਂ ਗਲ੍ਹਾਂ ਤੇ ਪੀਲੇ ਪੀਲੇ ਅਥਰੂ ਜੰਮੇ ਹੋਏ ਦਿਸਦੇ ਸਨ। ਉਸ ਦੇ ਸੁੰਦਰ ਕਾਲੇ ਕੇਸ ਵੀ ਓਸੇ ਰੰਗ ਵਿਚ ਰੰਗੇ ਪਏ ਸਨ ਤੇ ਉਸ ਦਾ ਨਰਮ ਤੇ ਸੁੰਦਰ ਸਰੀਰ ਪਿਤਾ ਦੀ ਗੋਦੀ ਵਿਚ ਹੀ ਸਖ਼ਤ ਹੋ ਗਿਆ ਸੀ। ਹਾਏ ਜ਼ੁਲਮ ਹਾਏ ਕਹਿਰ ! ਮਾਇਆ ਦਾਸ ਆਪ ਹੀ ਇਸ ਨਾ ਮਿਟਣ ਵਾਲੀ ਕਾਮਣਾ ਦਾ ਸ਼ਿਕਾਰ ਹੋ ਗਿਆ ਸੀ ਤੇ ਸੋਨੀ ਹੁਣ ਮਾਇਆ ਦਾਸ ਦੀ ਜੀਂਉਦੀ ਜਾਗਦੀ ਪੁੱਤਰੀ ਨਹੀਂ ਸੀ, ਸਗੋਂ ਸੋਨੇ ਦਾ ਨਿਕਾ ਜਿਹਾ ਚਮਕਦਾ ਦਮਕਦਾ ਬੁੱਤ ਸੀ।

ਜਦੋਂ ਮਾਇਆ ਦਾਸ ਅਤੀ ਪਰਸੰਨ ਹੁੰਦਾ, ਉਹ ਆਖਦਾ ਹੁੰਦਾ ਸੀ,ਜੋ ਸੋਨੀ ਸਚਮੁੱਚ ਸੋਨਾ ਹੈ। ਅਜ ਉਹ ਗਲ ਅੱਖਰ ਅੱਖਰ ਪੂਰੀ ਹੋ ਗਈ ਸੀ, ਪਰ ਉਸ ਦੇ ਦਿਲ ਦੀ ਨ ਪੁਛੋ। ਹੁਣ ਜਦੋਂ ਉਹ ਆਪਣਾ ਸਭ ਕੁਝ ਗਵ ਚੁੱਕਾ, ਉਸ ਨੂੰ ਹੋਸ਼ ਆਈ ਜੋ ਉਹ ਪਿਆਰ ਕਰਨ ਵਾਲਾ ਹਿਰਦਾ ਉਸ ਸੋਨੇ ਦੇ ਢੇਰ ਤੋਂ ਵਧੀਕ ਕੀਮਤੀ ਹੈ,ਜਿਹੜਾ ਧਰਤੀ ਤੋਂ ਅਸਮਾਨ ਤੋੜੀਂ ਲਾਇਆ ਜਾਵੇ।

ਮਾਇਆ ਦਾਸ ਦੇ ਮਨ ਦਾ ਮਨੋਰਥ ਪੂਰਾ ਹੋ ਗਿਆ ਸੀ, ਕੰਚਨ ਛੋਹ ਦੀ ਸ਼ਕਤੀ ਉਸ ਦੇ ਹੱਥ ਆ ਚੁਕੀ ਸੀ, ਪਰ ਇਸ ਸਮੇਂ ਉਸ ਦੀ ਦਸ਼ਾ ਦਾ ਅਨੁਮਾਨ ਤੁਸੀਂ ਆਪ ਹੀ ਲਾ ਲਵੋ। ਉਹ ਹਥ ਮਲਦਾ, ਸਿਰ ਖੋਂਹਦਾ ਤੇ ਢਾਹੀਂ ਮਾਰ ਕੇ ਰੋਂਦਾ ਸੀ। ਇਨ੍ਹਾਂ ਨੇਤਰਾਂ ਨਾਲ ਨਾ ਤਾਂ ਸੋਨੀ ਨੂੰ ਵੇਖ ਸਕਦਾ ਤੇ ਨਾ ਹੀ ਉਸ ਤੋਂ ਅੱਖ ਚੁਕ ਸਕਦਾ। ਜਿਉਂ ਜਿਉਂ ਉਸ ਨੂੰ ਵੇਖਦਾ, ਉਸ ਦਾ ਹਿਰਦਾ ਫੱਟਦਾ ਜਾਂਦਾ, ਕਦੇ ਖਿਆਲ ਕਰਦਾ ਜੋ ਉਹ ਸਚਮੁਚ ਸੋਨੀ ਹੈ ਤੇ ਪਿਆਰ ਭਰੀ ਨਜ਼ਰ ਨਾਲ ਉਸ ਦੇ ਵਲ ਤਕ ਰਹੀ ਹੈ, ਪਰ ਝਟ ਹੀ ਸਮਝ ਆ ਜਾਂਦੀ ਜੋ ਨਹੀਂ, ਸੋਨੀ ਦਾ ਬੁਤ ਪਿਆ ਹੈ। ਰੋ ਰੋ ਕੇ ਆਖਦਾ, ਕਿਹਾ ਹੀ ਚੰਗਾ ਹੁੰਦਾ ਜੋ ਮੈਂ ਗ਼ਰੀਬ ਹੁੰਦਾ ਤਾਂ ਜੋ ਇਹ ਦਿਨ ਵੇਖਣਾ ਨ ਪੈਂਦਾ! ਜੇ ਕਦੇ ਕੋਈ ਮੇਰਾ ਸਾਰਾ ਧਨ ਲੈ ਕੇ ਵੀ ਇਸ ਬੱਚੀ ਦੇ ਮੁਖੜੇ ਤੇ ਰਤੀ ਕੁ ਲਾਲੀ ਲੈ ਆਵੇ ਤਾਂ ਮੈਂ ਆਪਣੇ ਧੰਨ ਭਾਗ ਸਮਝਾਂ।

ਮਾਇਆ ਦਾਸ ਨਿਰਾਸਤਾ ਦੇ ਸਾਗਰ ਵਿਚ ਡੁੱਬਾ ਪਿਆ ਸੀ, ਜਦੋਂ ਅਚਨਚੇਤ ਉਸ ਦੀ ਨਜ਼ਰ ਇਕ ਓਪਰੇ ਪੁਰਸ਼ ਤੇ ਪਈ ਜਿਹੜਾ ਦਰ ਤੇ ਖੜਾ ਸੀ। ਉਸ ਨੂੰ ਵੇਖਦਿਆਂ ਹੀ ਬਿਨਾਂ ਬੋਲੇ ਮਾਇਆ ਦਾਸ ਨੇ ਆਪਣਾ ਸਿਰ ਤਲੇ ਸੁੱਟ ਲਿਆ, ਕਿਉਂ ਜੋ ਉਸ ਨੇ ਪਛਾਣ ਲੀਤਾ ਸੀ ਜੋ ਇਹ ਓਪਰਾ ਪੁਰਸ਼ ਉਹੋ ਹੀ ਹੈ ਜਿਹੜਾ ਕਲ ਤਹਿਖਾਨੇ ਵਿਚ ਉਸ ਨੂੰ ਮਿਲਿਆ ਸੀ ਤੇ ਕੰਚਨ ਛੋਹ ਦਾ ਵਰ ਦੇ ਗਿਆ ਸੀ। ਓਪਰਾ ਪੁਰਸ਼ ਅੱਜ ਵੀ ਕਲ੍ਹ ਵਾਂਗ ਹੀ ਮੁਸਕਰਾ ਰਿਹਾ ਸੀ, ਜਿਸ ਨਾਲ ਕਮਰਾ ਤੇ ਉਸ ਵਿਚ ਪਿਆ ਸੋਨੀ ਦਾ ਬੁਤ ਤੇ ਹੋਰ ਸਾਰੀਆਂ ਚੀਜ਼ਾਂ ਚਮਕ ਉਠੀਆਂ, ਪਰ ਮਾਇਆ ਦਾਸ ਨੇ ਮੂੰਹ ਪਰੇ ਕਰ ਲੀਤਾ।

ਓਪਰੇ ਪੁਰਸ਼ ਨੇ ਕਿਹਾ, "ਦਸੋ ਮਿੱਤ੍ਰ ਮਾਇਆ ਦਾਸ, ਕੰਚਨ ਛੋਹ ਦੀ ਸ਼ਕਤੀ ਨੂੰ ਕਿਵੇਂ ਵਰਤਿਆ ਜੇ?" ਮਾਇਆ

ਦਾਸ ਨੇ ਸਿਰ ਫੇਰ ਕੇ ਆਖਿਆ, "ਮੈਂ ਡਾਢਾ ਦੁਖੀ ਹਾਂ।"

"ਹੈਂ ਦੁਖੀ ਉਹ ਕਿਵੇਂ ? ਕੀ ਮੈਂ ਆਪਣਾ ਬਚਨ ਪੂਰਾ ਨਹੀਂ ਕੀਤਾ ? ਕੀ ਮੂੰਹ ਮੰਗੀ ਮੁਰਾਦ ਤੈਨੂੰ ਨਹੀਂ ਮਿਲ ਗਈ ?"

ਮਾਇਆ ਦਾਸ ਨੇ ਉੱਤਰ ਦਿੱਤਾ, "ਸੰਸਾਰ ਵਿਚ ਸੋਨਾ ਹੀ ਸਭੋ ਕੁਝ ਨਹੀਂ। ਜਿਹੜੀ ਚੀਜ਼ ਦੁਨੀਆਂ ਵਿਚ ਸਾਰਿਆਂ ਕੋਲੋਂ ਮੈਨੂੰ ਪਿਆਰੀ ਸੀ, ਮੈਂ ਉਹ ਗਵਾ ਬੈਠਾ ਹਾਂ।"

ਇਹ ਦੁੱਖ ਦਰਦ ਪਾਇਆ, ਮੈਂ ਸੋਨੇ ਦੇ ਪਿਛੇ।
ਜ਼ਮਾਨਾ ਵੰਞਾਇਆ, ਮੈਂ ਸੋਨੇ ਦੇ ਪਿਛੇ।
ਹੈ ਸੋਨੇ ਨੇ ਕੀਤਾ, ਮੇਰੇ ਦਿਲ ਨੂੰ ਅੰਨ੍ਹਾ।
ਮੈਂ ਜੀਵਣ ਗਵਾ ਕੇ, ਭੀ ਸੋਨੇ ਨੂੰ ਬੰਨ੍ਹਾ।
ਮੈਂ ਕਿਸਮਤ ਦਾ ਹਾਰੂ, ਨਸੀਬਾਂ ਦਾ ਕੁੱਠਾ।
ਪਿਆ ਫਾਲ ਲੇਖਾਂ ਦਾ, ਮੇਰੇ ਤੇ ਪੁੱਠਾ।
ਮੈਂ ਆਯੂ ਵੰਞਾ ਦਿਤੀ, ਸੋਨੇ ਦੇ ਪਿਛੇ।
ਮੈਂ ਸੋਨੀ ਗਵਾ ਦਿਤੀ, ਸੋਨੇ ਦੇ ਪਿਛੇ।

"ਵਾਹ ਮਾਇਆ ਦਾਸ ਤਾਂ ਤੇ ਇਕੋ ਰੋਜ਼ ਵਿਚ ਹੀ ਤੈਨੂੰ ਗਿਆਨ ਹੋ ਗਿਆ ਹੈ। ਚੰਗਾ ਹੁਣ ਦਸ ਖਾਂ, ਕਿਹੜੀ ਚੀਜ਼ ਵਧੇਰੇ ਮੁੱਲ ਦੀ ਹੈ। ਇਕ ਛੰਨਾ ਠੰਡੇ ਪਾਣੀ ਦਾ ਜਾਂ ਕੰਚਨ ਛੋਹ ਦੀ ਸ਼ਕਤੀ।"

"ਹਾਏ ਪਾਣੀ ! ਹਾਏ ਪਾਣੀ !! ਪਰ ਮੇਰੇ ਸੁੱਕੇ ਸੰਘ ਨੂੰ ਹੁਣ ਪਾਣੀ ਕਿਥੋਂ ?"

"ਕੰਚਨ ਛੋਹ ਜਾਂ ਰੋਟੀ ਦਾ ਟੁਕੜਾ।"

"ਧਰਤੀ ਦੇ ਸਾਰੇ ਸੋਨੇ ਤੋਂ ਕੀਮਤੀ ਇਕ ਰੋਟੀ ਦਾ ਟੁਕੜਾ ਹੈ।"

"ਕੰਚਨ ਛੋਹ ਜਾਂ ਤੇਰੀ ਆਪਣੀ ਜੀਉਂਦੀ ਜਾਗਦੀ, ਫੁੱਲਾਂ ਵਰਗੀ ਨਰਮ ਸੋਨੀ, ਜਿਹੋ ਜਿਹੀ ਕਿ ਘੰਟਾ ਕੁ ਪਹਿਲਾਂ ਸੀ।"

ਦੁੱਖੀ ਮਾਇਆ ਦਾਸ ਨੇ ਹੱਥ ਮਲਦਿਆਂ ਆਖਿਆ, "ਮੇਰੀ ਬੱਚੀ ! ਹਾਏ ਮੇਰੀ ਬੱਚੀ !! ਇਸ ਸਾਰੀ ਧਰਤੀ ਨੂੰ ਸੋਨਾ ਬਣਾਉਣ ਦੇ ਬਦਲੇ ਵੀ ਮੈਂ ਉਸ ਦਾ ਇਕ ਵਾਲ ਵੀ ਕਿਸੇ ਨੂੰ ਵੇਖਣ ਨਾ ਦਿੰਦਾ ! ਹਾਏ, ਹੁਣ ਮੈਂ ਕੀ ਕਰਾਂ ?"

ਓਪਰੇ ਪੁਰਸ਼ ਨੇ ਉਸ ਵੱਲ ਗਹੁ ਨਾਲ ਵੇਖ ਕੇ ਆਖਿਆ, "ਰਾਜਾ ਮਾਇਆ ਦਾਸ ਅੱਜ ਤੂੰ ਕਲ ਕੋਲੋਂ ਸਿਆਣਾ ਹੈਂ, ਸ਼ੁਕਰ ਹੈ ਤਾਂ ਇਹ ਜੋ ਅਜੇ ਤੇਰਾ ਆਪਣਾ ਦਿਲ ਮਾਸ ਦੀ ਥਾਂ ਸੋਨੇ ਵਿੱਚ ਨਹੀਂ ਬਦਲ ਗਿਆ। ਜੇ ਕਦੇ ਇਹ ਹੋ ਗਿਆ ਹੁੰਦਾ ਤਾਂ ਤੇ ਕੋਈ ਆਸ ਨਾ ਰਹਿੰਦੀ। ਪਰ ਮੈਨੂੰ ਪਤਾ ਲਗਦਾ ਹੈ ਤੈਨੂੰ ਸਮਝ ਆ ਗਈ ਹੈ ਜੋ ਮਾਮੂਲੀ ਤੋਂ ਮਾਮੂਲੀ ਚੀਜ਼ਾਂ ਜਿਹੜੀਆਂ ਹਰ ਇਕ ਨੂੰ ਸਹਿਜੇ ਹੀ ਮਿਲ ਸਕਦੀਆਂ ਹਨ, ਉਸ ਸੋਨੇ ਤੋਂ ਹਜ਼ਾਰਾਂ ਗੁਣਾਂ ਵਧੇਰੇ ਕੀਮਤੀ ਹਨ, ਜਿਸ ਲਈ ਲੋਕੀ ਇਤਨਾ ਜਤਨ ਕਰਦੇ ਹਨ ਤੇ ਹਾਉਕੇ ਭਰਦੇ ਹਨ। ਫਿਰ ਹੁਣ ਦਸ ਕੀ ਸੱਚ ਮੁੱਚ ਹੀ ਤੂੰ ਇਸ ਸ਼ਕਤੀ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈਂ !"

ਮਾਇਆ ਦਾਸ ਨੇ ਹਾਉਕਾ ਭਰਦਿਆਂ ਹੋਇਆਂ ਉੱਤਰ ਦਿੱਤਾ, "ਰੱਬ ਦੇ ਵਾਸਤੇ ਮੈਨੂੰ ਇਸ ਤੋਂ ਬਚਾਓ !" ਇਸ ਵੇਲੇ ਇਕ ਮੱਖੀ ਉਸ ਦੇ ਨੱਕ ਤੇ ਆ ਬੈਠੀ, ਪਰ ਬੈਠਦਿਆਂ ਹੀ ਫ਼ਰਸ਼ ਤੇ ਆ ਡਿਗੀ ਕਿਉਂ ਜੋ ਉਹ ਵੀ ਸੋਨੇ ਦੀ ਹੋ ਗਈ ਸੀ। ਇਸ ਨੂੰ ਵੇਖ ਕੇ ਮਾਇਆ ਦਾਸ ਕੰਬਣ ਲੱਗ ਪਿਆ। ਓਪਰੇ ਪੁਰਸ਼ ਨੇ ਕਿਹਾ, "ਜੇ ਇਹੋ ਹੀ ਗੱਲ ਹੈ ਤਾਂ ਬਾਗ਼ ਦੇ ਲਾਗੇ ਵਗਦੀ ਨਦੀ ਵਿੱਚ ਝੱਟ ਪੱਟ ਜਾ ਕੇ ਛਾਲ ਮਾਰ, ਉਸੇ ਪਾਣੀ ਦਾ ਇਕ ਗੜਵਾ ਵੀ ਭਰ ਕੇ ਲੈ ਆ ਤੇ ਉਨ੍ਹਾਂ ਸਾਰੀਆਂ ਚੀਜ਼ਾਂ ਤੇ ਛਿੜਕ ਜਿਨ੍ਹਾਂ ਨੂੰ ਤੂੰ ਮੁੜ ਪਹਿਲੀ ਹਾਲਤ ਵਿੱਚ ਵੇਖਣਾ ਚਾਹੁੰਦਾ ਹੈਂ। ਜੇ ਤੂੰ ਸੱਚੇ ਦਿਲੋਂ ਪਸਚਾਤਾਪ ਕਰੇਂ ਤਾਂ ਸ਼ਾਇਦ ਰੱਬ ਤੇਰੀ ਆਸ ਪੂਰੀ ਕਰ ਦੇਵੇ।" ਮਾਇਆ ਦਾਸ ਨੇ ਸਿਰ ਨਿਵਾ ਕੇ ਆਖਿਆ, "ਸਤ

ਬਚਨ'', ਪਰ ਜਦੋਂ ਉਸ ਨੇ ਸਿਰ ਚੁਕਿਆ, ਤਾਂ ਓਪਰਾ ਪੁਰਸ਼ ਉਥੇ ਹੈ ਨਹੀਂ ਸੀ।

ਇਸ ਗੱਲ ਦੇ ਦੱਸਣ ਦੀ ਕੀ ਲੋੜ ਹੈ ਜੋ ਉਸ ਵੇਲੇ ਇਕ ਗੜਵਾ ਚੁੱਕ ਕੇ, ਜਿਹੜਾ ਉਸ ਦੇ ਹੱਥ ਲਗਦਿਆਂ ਹੀ ਸੋਨੇ ਦਾ ਹੋ ਗਿਆ ਸੀ, ਮਾਇਆ ਦਾਸ ਨਦੀ ਵੱਲ ਭੱਜ ਪਿਆ। ਨੌਕਰ ਹੈਰਾਨ ਹੰਦੇ ਸਨ ਜੋ ਜਦੋਂ ਉਹ ਬਾਗ਼ ਦੇ ਬੂਟਿਆਂ ਵਿਚੋਂ ਲੰਘਦਾ ਸੀ, ਆਪਣੇ ਪਿਛੇ ਪੱਤਰ ਤੇ ਟਾਹਣੀਆਂ ਪੀਲੀਆਂ ਹੀ ਛੱਡਦਾ ਜਾਂਦਾ ਸੀ, ਜਿਵੇਂ ਪੱਤਝੜ ਰੁੱਤ ਕੇਵਲ ਉਸੇ ਬਾਗ਼ ਵਿਚ ਹੀ ਆਈ ਪਈ ਸੀ।

ਨਦੀ ਦੇ ਕੰਢੇ ਪੁੱਜ ਕੇ ਜੁੱਤੀ ਉਤਾਰਨੀ ਵੀ ਭੁੱਲ ਗਿਆ ਤੇ ਉਸੇ ਤਰ੍ਹਾਂ ਹੀ ਸਿਰ ਦੇ ਭਾਰ ਛਾਲ ਕੱਢ ਮਾਰੀ। ਜਦ ਸਿਰ ਬਾਹਰ ਕੱਢਿਆ ਤਾਂ ਲੰਮਾ ਜਿਹਾ ਸਾਹ ਲੈ ਕੇ ਆਖਣ ਲਗਾ, ''ਸੱਚ ਮੁੱਚ ਇਹ ਜਾਨ ਪਾ ਦੇਣ ਵਾਲਾ ਇਸ਼ਨਾਨ ਹੈ। ਹੁਣ ਤਾਂ ਕੰਚਨ ਛੋਹ ਦੀ ਸ਼ਕਤੀ ਜ਼ਰੂਰ ਧੋਤੀ ਗਈ ਹੋਵੇਗੀ, ਹਾਂ ਹਣ ਗੜਵਾ ਵੀ ਭਰ ਲਵਾਂ!''

ਗੜਵੇ ਨੂੰ ਵਿਚ ਪਾਣੀ ਬੋੜਦਿਆਂ ਹੀ ਉਹ ਇਹ ਵੇਖ ਕੇ ਅਤੀ ਹੀ ਪ੍ਰਸੰਨ ਹੋਇਆ ਜੋ ਗੜਵਾ ਮੁੜ ਉਸੇ ਧਾਤ ਦਾ ਹੋ ਗਿਆ, ਜਿਸ ਦਾ ਉਸ ਦੇ ਹੱਥ ਲੱਗਣ ਤੋਂ ਪਹਿਲਾਂ ਹੈ ਸੀ। ਹੁਣ ਉਸ ਨੂੰ ਇਹ ਵੀ ਪਤਾ ਲੱਗਣ ਲੱਗ ਪਿਆ ਜੋ ਉਸ ਦੇ ਆਪਣੇ ਅੰਦਰ ਵੀ ਤਬਦੀਲੀ ਹੋਣ ਲਗ ਪਈ ਹੈ ਤੇ ਮਣਾਂ ਮੂੰਹ ਭਾਰ ਉਸ ਦੇ ਦਿਲ ਤੋਂ ਲਹਿ ਗਿਆ ਹੈ। ਇਸ ਵਿਚ ਕੋਈ ਸੰਦੇਹ ਨਹੀਂ ਜੋ ਉਸ ਸ਼ਕਤੀ ਦੇ ਕਾਰਨ ਉਸ ਦਾ ਆਪਣਾ ਦਿਲ ਵੀ ਹੌਲੇ ਹੌਲੇ ਸੋਨਾ ਬਣ ਗਿਆ ਸੀ, ਪਰ ਹੁਣ ਮੁੜ ਉਹ ਆਪਣੀ ਅਸਲੀ ਦਸ਼ਾ ਤੇ ਆ ਗਿਆ ਜਾਪਦਾ ਸੀ। ਨਦੀ ਦੇ ਕੰਢੇ ਇਕ ਸਾਵੇ ਫੁੱਲ ਨੂੰ ਵੇਖ ਕੇ ਉਸ ਨੇ ਛੇਤੀ ਨਾਲ ਉਸ ਨੂੰ ਹੱਥ ਲਾਇਆ

ਤੇ ਇਹ ਵੇਖ਼ ਕੇ ਜੋ ਉਸ ਦਾ ਰੰਗ ਨਹੀਂ ਵਟਿਆ, ਅਤੀ ਪ੍ਰਸੰਨ ਹੋਇਆ, ਤੇ ਹੁਣ ਉਸ ਨੂੰ ਨਿਸਚਾ ਹੋ ਗਿਆ ਜੋ ਕੰਚਨ ਛੋਹ ਦਾ ਸਰਾਪ ਦੂਰ ਹੋ ਗਿਆ ਹੈ।

ਰਾਜਾ ਮਾਇਆ ਦਾਸ ਕਾਹਲੀ ਕਾਹਲੀ ਮਹੱਲ ਵੱਲ ਤੁਰਿਆ ਆਉਂਦਾ ਸੀ, ਨੌਕਰ ਚਾਕਰ ਹੈਰਾਨ ਸਨ ਜੋ ਅੱਜ ਰਾਜੇ ਨੂੰ ਕੀ ਹੋ ਗਿਆ ਹੈ ਜੋ ਪਾਣੀ ਦਾ ਭਰਿਆ ਗੜਵਾ ਇਤਨਾ ਸੰਭਾਲ ਕੇ ਚੁੱਕੀ ਲਿਆ ਰਿਹਾ ਹੈ। ਪਰ ਉਨ੍ਹਾਂ ਨੂੰ ਕੀ ਪਤਾ ਸੀ। ਮਹੱਲ ਪੁੱਜ ਕੇ ਪਹਿਲਾ ਕੰਮ ਜਿਹੜਾ ਉਸ ਨੇ ਕੀਤਾ, ਸੋਨੀ ਦੇ ਸੁਨੈਹਰੀ ਬੁੱਤ ਤੇ ਪਾਣੀ ਛਿਣਕਣ ਦਾ ਸੀ। ਆਹਾ! ਉਸ ਦੇ ਲਈ ਉਹ ਪਾਣੀ ਕਿਤਨਾ ਕੀਮਤੀ ਸੀ। ਪਾਣੀ ਪੈਣ ਦੀ ਹੀ ਦੇਰ ਸੀ ਜੋ ਉਸ ਦੇ ਮੁਖੜੇ ਤੇ ਲਾਲੀ ਫਿਰ ਆਈ ਤੇ ਨਿੱਛਾਂ ਮਾਰਨ ਲਗ ਪਈ। ਉਹ ਹੈਰਾਨ ਹੁੰਦੀ ਸੀ ਜੋ ਉਹ ਪਾਣੀ ਨਾਲ ਭਿੱਜੀ ਪਈ ਹੈ ਤੇ ਪਿਤਾ ਹੁਰੀਂ ਅਜੇ ਹੋਰ ਪਾਣੀ ਉਸ ਉੱਤੇ ਸੁਟ ਰਹੇ ਹਨ। ਉਸ ਨੇ ਜ਼ੋਰ ਦੀ ਅਖਿਆ, "ਪਾਪਾ ਜੀ, ਹੋਰ ਨਾ ਸੁਟੋ! ਵੇਖੋ ਖਾਂ ਤੁਸਾਂ ਕਿਵੇਂ ਮੇਰਾ ਝੱਗਾ ਖ਼ਰਾਬ ਕਰ ਛਡਿਆ ਹੈ!" ਚੰਗੀ ਗੱਲ ਹੋਈ ਜੋ ਸੋਨੀ ਨੂੰ ਇਹ ਪਤਾ ਨਾ ਲੱਗਾ ਜੋ ਉਹ ਨਿੱਕਾ ਜਿਹਾ ਸੋਨੇ ਦਾ ਬੁਤ ਬਣ ਗਈ ਸੀ। ਪਿਤਾ ਨੇ ਵੀ ਇਹ ਜ਼ਰੂਰੀ ਨਾ ਸਮਝਿਆ ਜੋ ਪਿਆਰੀ ਬੱਚੀ ਨੂੰ ਦੱਸੇ ਜੋ ਉਸ ਕੋਲੋਂ ਕਿਤਨਾ ਮੂਰਖ-ਪੁਣਾ ਹੋਇਆ ਹੈ, ਸਗੋਂ ਇਹ ਦਸਣਾ ਚਾਹੁੰਦਾ ਸੀ ਜੋ ਹੁਣ ਉਹ ਕਿਤਨਾ ਸਿਆਣਾ ਹੋ ਗਿਆ ਹੈ, ਇਸ ਲਈ ਉਹ ਸੋਨੀ ਨੂੰ ਆਪਣੇ ਨਾਲ ਬਾਗ਼ ਲੈ ਗਿਆ, ਜਿਥੇ ਬਾਕੀ ਦਾ ਬੱਚਿਆ ਪਾਣੀ ਉਸ ਨੇ ਫੁੱਲਾਂ ਦੇ ਬੂਟਿਆਂ ਤੇ ਛਿੜਕਿਆ, ਜਿਸ ਦਾ ਅਸਰ ਇਹ ਹੋਇਆ ਜੋ ਪੰਜ ਹਜ਼ਾਰ ਤੋਂ ਵੱਧ ਫੁੱਲ ਮੁੜ ਆਪਣੀ ਅਸਲੀ ਦਸ਼ਾ ਤੇ ਆ ਗਏ।

—o—